# ਮੰਚਣ

ਪੁਸਤਕ ਲੜੀ ਨੰ: 19



ਮੰਚਣ ਆਰਟਸ ਐਂਡ ਰੀਸਰਚ ਸੈਂਟਰ (ਰਜਿ.) ਵਲੋਂ ਪ੍ਰਕਾਸ਼ਿਤ

ਪੰਜਾਬੀ ਨਾਟਕ ਅਤੇ ਥੀਏਟਰ ਦੀ ਪੁਸਤਕ-ਲੜੀ

**ਪੁਸਤਕ-ਲੜੀ ਨੰ: 19**

225, ਫ਼ੇਜ਼-6, ਮੋਹਾਲੀ-160055



ਮੁੱਲ ਇੱਕ ਕਾਪੀ : 15 ਰੁਪਏ/ਚਾਰ ਅੰਕ : 60 ਰੁਪਏ

ਰੰਗ ਕਰਮੀਆਂ ਅਤੇ ਵਿਦਿਆਰਥੀਆਂ ਲਈ : 40 ਰੁਪਏ

ਵਿਦੇਸ਼ : 300 ਭਾਰਤੀ ਰੁਪਏ ; ਸੰਸਥਾਵਾਂ ਤੇ ਲਾਇਬਰੇਰੀਆਂ : 100 ਰੁਪਏ

ਮੰਚਣ ਦੇ ਅੰਕ ਨਾ ਤਾਂ ਮੁਫ਼ਤ ਭੇਜੇ ਜਾਂਦੇ ਹਨ ਅਤੇ ਨਾ ਹੀ ਕਿਸੇ ਸਟਾਲ ਤੇ ਮਿਲਦੇ ਹਨ ।

## ਇਸ ਅੰਕ ਦੇ ਲੇਖਕ

ਡਾ. ਸੰਤੋਖ ਸਿੰਘ ਸ਼ਹਰਯਾਰ, ਗੁਰੂ ਨਾਨਕ ਦੇਵ ਯੂਨੀ. ਲਾਇਬਰੇਰੀ, ਅੰਮ੍ਰਿਤਸਰ

ਡਾ. ਸਤੀਸ਼ ਕੁਮਾਰ ਵਰਮਾ, ਪੰਜਾਬੀ ਵਿਭਾਗ, ਪੰਜਾਬੀ ਯੂਨੀਵਰਸਟੀ, ਪਟਿਆਲਾ

ਡਾ. ਨਰਿੰਦਰ ਸਿੰਘ ਕਪੂਰ, ਪੰਜਾਬੀ ਵਿਭਾਗ, ਪੰਜਾਬੀ ਯੂਨੀਵਰਸਟੀ, ਪਟਿਆਲਾ

ਡਾ. ਹਰਚਰਨ ਸਿੰਘ, 1048, ਸੈਕਟਰ 15, ਚੰਡੀਗੜ੍ਹ

ਡਾ. ਐਸ. ਐਨ. ਸੇਵਕ, ਅੰਗਰੇਜ਼ੀ ਵਿਭਾਗ, ਪੰਜਾਬ ਐਗਰੀਕਲਚਰ ਯੂਨੀ. ਲੁਧਿਆਣਾ

ਡਾ. ਹਰਿਭਜਨ ਸਿੰਘ ਭਾਟੀਆ, ਪੰਜਾਬੀ ਵਿਭਾਗ, ਗੁਰੂ ਨਾਨਕ ਦੇਵ ਯੂਨੀ. ਅੰਮ੍ਰਿਤਸਰ

ਡਾ. ਸੁਤੰਤਰ ਜੋਤ ਸਿੰਘ, ਪੰਜਾਬੀ ਵਿਭਾਗ, ਬਰਜਿੰਦਰਾ ਕਾਲਿਜ, ਫਰੀਦਕੋਟ

ਰਵਿੰਦਰ ਭੱਠਲ, ਪੰਜਾਬੀ ਵਿਭਾਗ, ਐਸ. ਡੀ. ਕਾਲਿਜ, ਬਰਨਾਲਾ

ਡਾ. ਕਮਲੇਸ਼ ਉੱਪਲ, ਥੀਏਟਰ ਅਤੇ ਟੀ. ਵੀ. ਵਿਭਾਗ, ਪੰਜਾਬੀ ਯੂਨੀ. ਪਟਿਆਲਾ

ਡਾ. ਸਬਿੰਦਰਜੀਤ ਸਾਗਰ, ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀ. ਅੰਮ੍ਰਿਤਸਰ

ਸੁਰਿੰਦਰ ਕੈਲੇ, ਪਿੰਡ ਤੇ ਡਾਕਖਾਨਾ ਲਲਤੋਂ ਕਲਾਂ, ਜ਼ਿਲ੍ਹਾ ਲੁਧਿਆਣਾ

ਬੀ. ਪੀ. ਸਿੰਘ, 264, ਫੇਜ਼ 4, ਮੋਹਾਲੀ






## 'ਵਤਨ' ਦਾ ਰੰਗਮੰਚ ਅੰਕ

ਕੈਨੇਡਾ ਤੋਂ ਨਿਕਲਦੇ ਪ੍ਰਸਿੱਧ ਪਰਚੇ 'ਵਤਨ' ਨੇ ਕੈਨੇਡੀਅਨ ਪੰਜਾਬੀ ਰੰਗਮੰਚ
ਵਿਸ਼ੇਸ਼ ਅੰਕ (ਜੁਲਾਈ—ਸਿਤੰਬਰ 1991) ਕੱਢਿਆ ਹੈ। ਇਹ ਅੰਕ ਕਈ ਤਰ੍ਹਾਂ ਨਾਲ
ਮਹੱਤਵਪੂਰਨ ਤੇ ਪ੍ਰਭਾਵਸ਼ਾਲੀ ਹੈ। ਅੰਕ ਵਿਚ ਅਜਮੇਰ ਰੋਡੇ ਦਾ ਨਾਟਕ 'ਤੀਸਰੀ ਅੱਖ',
ਰਮਿੰਦਰ ਸੰਧੂ ਦਾ 'ਪੁਨਰ-ਜਨਮ', ਅੰਜੂ, ਜਗਦੀਸ਼, ਨਾਰਜੀ ਤੇ ਪਿੰਦੀ ਦਾ 'ਹਰ ਉਮਰ ਦਾ
ਇਕੋ ਰੋਣਾ', ਅਤੇ ਸਾਧੂ ਤੇ ਸੁਖਵੰਤ ਦਾ ਨਾਟਕ 'ਕਿਹਦਾ ਵਿਆਹ' ਸ਼ਾਮਿਲ ਹਨ; ਜਿਨ੍ਹਾਂ
ਵਿਚ ਕੈਨੇਡਾ ਦੇ ਪੰਜਾਬੀ ਨਾਟਕ ਦੀਆਂ ਸਮੱਸਿਆਵਾਂ ਨੂੰ ਉਭਾਰਿਆ ਗਿਆ ਹੈ। ਇਸ
ਤੋਂ ਇਲਾਵਾ ਮੁਲਾਕਾਤਾਂ, ਨਿਬੰਧ, ਰਿਪੋਰਟਾਂ ਅਤੇ ਕੈਨੇਡਾ ਵਿਚ ਹੁਣ ਤੱਕ ਹੋ ਚੁੱਕੇ ਰੰਗਮੰਚ
ਦਾ ਸਵਿਸਤਾਰ ਵੇਰਵਾ ਸ਼ਾਮਿਲ ਹੈ। ਐਡਮੰਟਨ, ਕੈਲਗਰੀ, ਗਰੈਂਡ ਪਰੇਰੀ, ਮੈਨੀਟੋਬਾ
ਅਤੇ ਵੈਨਕੂਵਰ ਵਿਖੇ ਹੋਏ ਥੀਏਟਰ ਦਾ ਸੁੰਦਰ ਜਾਇਜ਼ਾ ਵੀ ਹੈ ਤੇ ਵੇਰਵਾ ਵੀ।

'ਵਤਨ' ਦਾ ਇਹ ਰੰਗਮੰਚ ਵਿਸ਼ੇਸ਼ ਅੰਕ ਹਿੰਦੁਸਤਾਨੀ ਪੰਜਾਬ ਤੋਂ ਬਾਹਰ ਹੋ ਰਹੇ
ਪੰਜਾਬੀ ਰੰਗਮੰਚ ਦਾ ਸਭ ਤੋਂ ਵਧੇਰੇ ਵਿਸ਼ਵਾਸਯੋਗ ਤੇ ਹੌਂਸਲਾ-ਵਧਾਊ ਦ੍ਰਿਸ਼ ਪੇਸ਼ ਕਰਦਾ
ਹੈ। 'ਵਤਨ' ਦੇ ਪ੍ਰਬੰਧਕਾਂ ਨੇ ਭਾਵੇਂ ਇਹ ਅੰਕ 'ਪਰਵਾਸ' ਅਤੇ 'ਮੰਚਣ' ਵਿਚ ਛਪੇ ਦੋ
ਲੇਖਾਂ ਦੇ ਪ੍ਰਤੀਕਰਮ ਵਜੋਂ ਵੀ ਪ੍ਰਕਾਸ਼ਿਤ ਕੀਤਾ ਹੈ, ਕਿਉਂਕਿ ਉਹਨਾਂ ਅਨੁਸਾਰ ਭਾਰਤੀ
ਲੇਖਕਾਂ ਦੀ ਕੈਨੇਡਾ ਦੇ ਰੰਗਮੰਚ ਬਾਰੇ ਜਾਣਕਾਰੀ ਨਾ ਹੋਣ ਦੇ ਬਰਾਬਰ ਹੈ, ਫਿਰ ਭੀ
ਅਸੀਂ ਸਮਝਦੇ ਹਾਂ ਕਿ 'ਵਤਨ' ਨੇ 'ਮੰਚਣ' ਦੇ ਕੰਮ ਨੂੰ ਹੀ ਅਗਾਂਹ ਤੋਰਿਆ ਹੈ ਜਿਸ
ਵਾਸਤੇ ਅਸੀਂ ਉਸਦੇ ਰਿਣੀ ਹਾਂ। ਭਾਰਤ ਵਿਚ ਬੈਠੇ ਕਿਸੇ ਵੀ ਲੇਖਕ ਨੂੰ ਵਿਦੇਸ਼ੀ ਰੰਗਮੰਚ
ਦੀ ਜਾਣਕਾਰੀ ਹੋ ਵੀ ਨਹੀਂ ਸਕਦੀ। ਇਸੇ ਲਈ ਮੰਚਣ-6 ਵਿਚ ਡਾ. ਮਨਜੀਤਪਾਲ
ਕੌਰ ਦਾ ਜੋ ਲੇਖ ਛਪਿਆ ਉਹ ਬਦੇਸ਼ਾਂ ਦੇ ਪੰਜਾਬੀ 'ਨਾਟਕ' ਬਾਰੇ ਸੀ, 'ਰੰਗਮੰਚ' ਬਾਰੇ
ਨਹੀਂ।

ਵਤਨ ਨੇ ਕੈਨੇਡਾ ਦੇ ਰੰਗਮੰਚ ਬਾਰੇ ਅੰਕ ਕੱਢ ਕੇ ਉਥੇ ਹੋ ਰਹੀ ਸਭਿਆਚਾਰਕ
ਸਰਗਰਮੀ ਦੀ ਪਛਾਣ ਕਰਾਉਣ ਦੀ ਜੋ ਪਹਿਲ ਕੀਤੀ ਹੈ ਉਸ ਵਿਚੋਂ ਇਕ ਤੱਥ ਇਹ
ਵੀ ਉਭਰਿਆ ਹੈ ਕਿ ਵਿਦੇਸ਼ਾਂ ਵਿਚ ਪੰਜਾਬੀ ਰੰਗਮੰਚ ਇਕ ਭਾਈਚਾਰਕ ਸਰਗਰਮੀ ਵਜੋਂ
ਵੀ ਮਹੱਤਵ ਧਾਰ ਰਿਹਾ ਹੈ। ਇਸ ਕਿਸਮ ਦਾ ਰੰਗਮੰਚ ਕਲਾਤਮਕ ਨਾਲੋਂ ਵੀ ਵਧੇਰੇ
ਸਾਡੇ ਸਮੂਦਾਇ ਦੀਆਂ ਸਮਾਜਿਕ ਤੇ ਭਾਈਚਾਰਕ ਲੋੜਾਂ ਦੀ ਪੂਰਤੀ ਕਰਦਾ ਜਾਪਦਾ ਹੈ।
ਇਸ ਲਈ ਇਸ ਕਿਸਮ ਦੇ ਰੰਗਮੰਚ ਦੀ ਹੋਂਦ ਤੇ ਵਿਕਾਸ ਵੱਧ ਧਿਆਨ ਮੰਗਣ ਵਾਲੇ

ਵਿਸ਼ੇ ਹਨ। ਇਸੇ ਲਈ ਸਾਨੂੰ ਇਹ ਜਾਣ ਕੇ ਖੁਸ਼ੀ ਹੁੰਦੀ ਹੈ ਕਿ ਕੈਨੇਡਾ ਵਿਚ ਰਹਿੰਦੇ ਰੰਗਕਰਮੀ ਦੋਸਤ ਭਾਰਤ ਵਿਚੋਂ ਨਾਟ ਮੰਡਲੀਆਂ ਮੰਗਵਾ ਕੇ ਉਥੇ ਨਾਟਕ ਖਿਡਵਾਉਣ ਨਾਲ ਸਥਾਨਕ ਰੰਗਮੰਚ ਨੂੰ ਵਧੇਰੇ ਉਤਸਾਹਿਤ ਕਰਨ ਵਿਚ ਰੁਝੇ ਹੋਏ ਹਨ। ਅਸੀਂ ਪਿਛਲੇ 5 ਸਾਲਾਂ ਤੋਂ ਆਪਣੇ ਪਰਵਾਸੀ ਦੋਸਤਾਂ ਨੂੰ ਇਹੀ ਸਲਾਹ ਦੇਂਦੇ ਰਹੇ ਹਾਂ। ਭਾਵੇਂ ਗੁਰਸ਼ਰਨ ਸਿੰਘ, ਹਰਚਰਨ ਸਿੰਘ ਤੇ ਹੋਰਨਾਂ ਦੀਆਂ ਕੈਨੇਡਾ ਫੇਰੀਆਂ ਨੇ ਉਥੇ ਰੰਗਮੰਚ ਦਾ ਬੂਟਾ ਲਾਇਆ ਹੈ ਪਰ ਇਸ ਨੇ ਰੁੱਖ ਤਾਂ ਹੀ ਬਣਨਾ ਹੈ ਜੇ ਉਥੋਂ ਦੇ ਨਾਟਕ-ਕਾਰ/ਰੰਗਕਰਮੀ ਆਪ ਉੱਦਮ ਕਰਨ। ਕੈਨੇਡਾ ਦੇ ਜੀਵਨ ਦੇ ਰੁਝੇਵਿਆਂ ਤੋਂ ਅਸੀਂ ਵਾਕਿਫ਼ ਹਾਂ। ਬਜ਼ੁਰਗ, ਘਰ ਰਹਿਣ ਵਾਲੀਆਂ ਬੀਬੀਆਂ ਤੇ ਛੋਟੇ ਛੋਟੇ ਬੱਚੇ ਉਹਨਾਂ ਦੇ ਰੰਗਕਰਮ ਦੀ ਸਭ ਤੋਂ ਵੱਡੀ ਸਮੱਗਰੀ ਹਨ ਜਿਹਨਾਂ ਦਾ ਸਹੀ ਇਸਤੇਮਾਲ ਉਥੋਂ ਦੇ ਰੰਗਮੰਚ ਦੇ ਨਾਲ ਨਾਲ ਪੰਜਾਬੀ ਭਾਈਚਾਰੇ ਦੇ ਜੀਵਨ ਨੂੰ ਵੀ ਸਕਾਰਾਤਮਕ ਸੇਧ ਦੇ ਸਕਦਾ ਹੈ।

ਇਹ ਗੱਲ ਵੀ ਚੰਗੀ ਹੈ ਕਿ ਕੈਨੇਡਾ ਦੇ ਦੋਸਤ ਆਪਣੇ ਵੱਲੋਂ ਕੀਤੇ ਜਾ ਰਹੇ ਰੰਗਮੰਚ ਦੀਆ ਸੀਮਾਵਾਂ ਤੋਂ ਜਾਣੂੰ ਹਨ। ਸਾਡੀ ਰਾਏ ਵਿਚ ਉਥੋਂ ਦੇ ਮਿਆਰ ਨੂੰ ਕੁਝ ਕੁ ਉਤਾਂਹ ਚੁੱਕਣ ਲਈ ਭਾਰਤੀ ਨਿਰਦੇਸ਼ਕ (ਨਾ ਕਿ ਟੋਲੀ) ਦੀ ਉਥੇ ਵਧੇਰੇ ਲੋੜ ਹੈ। ਇਥੋਂ ਦਾ ਨਿਰਦੇਸ਼ਕ ਦੋ ਮਹੀਨੇ ਵਿਚ 3-4 ਨਾਟਕ ਨੇੜੇ-ਨੇੜੇ ਦੀਆਂ 3-4 ਮੰਡਲੀਆਂ ਨੂੰ ਜਾਂ ਗਰੁੱਪਾਂ ਨੂੰ ਤਿਆਰ ਕਰਵਾ ਸਕਦਾ ਹੈ। ਇਹਨਾਂ ਨਾਟਕਾਂ ਵਿਚ ਉਥੋਂ ਦੇ ਤੇ ਇਥੋਂ ਦੇ ਲੇਖਕਾਂ ਦੀਆਂ ਸੁਤੰਤਰ ਸਕ੍ਰਿਪਟਾਂ ਦੇ ਨਾਲ ਨਾਲ ਕੁਝ ਕੁ ਸਾਂਝੇ ਤੌਰ ਤੇ ਸਿਰਜੀਆਂ ਸਕ੍ਰਿਪਟਾਂ ਵੀ ਸ਼ਾਮਿਲ ਹੋ ਸਕਦੀਆਂ ਹਨ।

'ਵਤਨ' ਦਾ ਉਪਰੋਕਤ ਅੰਕ ਆਪਣੀ ਪ੍ਰੋਡਕਸ਼ਨ ਦੇ ਪੱਖੋਂ ਵੀ ਪ੍ਰਸ਼ੰਸਾ ਦਾ ਹੱਕਦਾਰ ਹੈ। ਕਾਮਿਆਂ ਨੇ ਮਿਹਨਤ ਨਾਲ ਸਮੱਗਰੀ ਕੱਠੀ ਕਰ ਕੇ ਮਿਹਨਤ ਤੇ ਚਾਅ ਨਾਲ ਉਸਨੂੰ ਪੇਸ਼ ਵੀ ਕੀਤਾ ਹੈ। ਪਰ ਇਕ ਗੱਲ ਦੀ ਸਮਝ ਨਹੀਂ ਆਈ ਕਿ ਰਵਿੰਦਰ ਰਵੀ ਵਰਗੇ ਵਿਵਾਦਪ੍ਰਸਦ ਨਾਟਕਕਾਰ ਦਾ ਇਸ ਵਿਚ ਜ਼ਿਕਰ ਕਿਉਂ ਨਹੀਂ। ਰਵੀ ਦੇ ਨਾਟਕਾਂ ਬਾਰੇ ਅਸੀਂ ਵੀ ਅਕਸਰ ਕਿੰਤੂ ਕਰਦੇ ਹਾਂ ਤੇ ਉਹਨਾਂ ਦੀ ਸਭਿਆਚਾਰਕ ਸਾਰਥਕਤਾ ਦਾ ਤੇ ਰੰਗਮਚੀਅਤਾ ਦਾ ਪ੍ਰਸ਼ਨ ਇਥੇ ਵੀ ਬਾਰ ਬਾਰ ਉਭਰਦਾ ਹੈ ਪਰ ਕਿਸੇ ਵੀ ਵਿਸ਼ੇਸ਼ ਵਿਅਕਤੀ ਨੂੰ ਅੱਖੋਂ ਪਰੋਖੇ ਕਰਨਾ ਪੰਜਾਬੀ ਸੁਭਾਅ ਦਾ ਅੰਗ ਨਹੀਂ ਹੈ। ਉਮੀਦ ਹੈ 'ਵਤਨ' ਨੇ ਅਜਿਹਾ ਯਤਨ ਸੁਚੇਤ ਰੂਪ ਵਿਚ ਨਹੀਂ ਕੀਤਾ ਹੋਵੇਗਾ।

O

# ਕੰਜਕਾਂ ਤੇ ਕੁੜੀਆਂ

## ਡਾ. ਸੰਤੋਖ ਸਿੰਘ ਸ਼ਹਰਯਾਰ

ਡਾ. ਸ਼ਹਰਯਾਰ ਦਾ ਇਕ ਕਾਵਿ-ਨਾਟਕ ਪਹਿਲਾਂ ਵੀ ਮੰਚਣ ਵਿਚ ਪ੍ਰਕਾਸ਼ਿਤ ਹੋ ਚੁੱਕਾ ਹੈ। 'ਕੰਜਕਾਂ ਤੇ ਕੁੜੀਆਂ' ਵਿਚ ਉਸ ਨੇ ਧੀਆਂ-ਪੁੱਤਰਾਂ ਦੇ ਵਿਤਕਰੇ ਦੀ ਸਮੱਸਿਆ ਨੂੰ ਥੀਏਟਰੀ ਭਾਸ਼ਾ ਵਿਚ ਪ੍ਰਸਤੁਤ ਕਰਨ ਦੀ ਕੋਸ਼ਿਸ਼ ਕੀਤੀ ਹੈ। ਨਿਰਦੇਸ਼ਕ ਦੋਸਤ ਇਸ ਸਕ੍ਰਿਪਟ ਨੂੰ ਵਧੇਰੇ ਤਿੱਖਾ ਕਰਨ ਲਈ ਲੋੜ ਮੁਤਾਬਿਕ ਸੰਪਾਦਤ ਵੀ ਕਰ ਸਕਦੇ ਹਨ।

### ਪਾਤਰ :

ਭੈਣ, ਭਰਾ, ਮਾਂ, ਬੱਚੇ—1, 2, 3 ਤੇ 4, ਨੌਕਰਾਣੀ, ਨੌਕਰਾਣੀ ਦੀ ਬੱਚੀ ਮੰਗਤੀ, ਮੰਗਤੀ ਦੀ ਬੱਚੀ, ਕਲ, ਨਾਰਦ, ਮਾਂ-2, ਬੱਚੀ-2, ਮੇਲੇ ਵਿਚ ਤਿੰਨ ਜ਼ਨਾਨੀਆਂ, ਨਸੀਬੋ, ਦਿੱਤ ਸਿੰਘ, ਮਦਾਰੀ, ਜਮੂਰਾ, ਅੰਨ੍ਹੀ ਦਾਈ (ਬੁੱਢੀ), ਸ਼ਰਾਬੀ 1, 2, 3, ਡਾਕਟਰ, ਚਾਚੀ, ਡਾਕਟਰ ਦਾ ਨੌਕਰ, ਵੱਡੀ ਬੱਚੀ, ਛੋਟੀ ਬੱਚੀ, ਔਰਤ, ਸੱਸ।

### ਪਹਿਲਾ ਦ੍ਰਿਸ਼

(ਦੋ, ਹਮ ਉਮਰ ਭੈਣ ਭਰਾ ਖੇਡ ਰਹੇ ਹਨ)

ਭੈਣ : ਇਕ ਮੁੱਠੀ ਚੁੱਕ ਲੈ ਤਾਂ ਹਾਏ ਮੇਰੀ ਮਾਂ
ਦੱਸ ਖਾਂ ਪਟੋਲਿਆਂ ਦਾ ਕੀ ਹੁੰਦਾ ਨਾਂ ?
ਗੁੱਡੇ ਗੁੱਡੇ ਗੁੱਡੇ, ਤੇ ਗੁੱਡੀ ਗੁੱਡੀਆਂ।

ਭਰਾ : ਦੱਸ ਦਿੰਨਾਂ ਹੁਣੇ ਹੁਣੇ ਦੱਸ ਦਿੰਨਾ ਵਾਂ
ਪਿੱਪਲਾਂ ਤੇ ਬੇਰੀਆਂ ਦੀ ਕਿੰਨੀ ਸੁਹਣੀ ਛਾਂ
ਮੈਂ ਤਾਂ ਭਾਵੇਂ ਬੇਰੀਆਂ ਵੀ ਦੇਖੀਆਂ ਈ ਨਾ
ਮੰਮੀ ਸਾਡੀ ਦੱਸਦੀ ਏ ਸ਼ਹਿਰ ਤੇ ਗਿਰਾਂ

ਭੈਣ : ਹੈ ਤਾਂ ਮੈਥੋਂ ਛੋਟਾ ਤਾਹੀਓਂ ਰੋਟੀ ਵੀ ਖੁਆਂ
ਨੱਕ ਬੁੱਲ੍ਹ ਵਿੰਗੇ ਹੋਣ ਪਾਣੀ ਵੀ ਪਿਆਂ
ਮੰਮੀ ਜੇ ਕਹੇ ਤਾਂ ਝੱਟ ਪੋਚਾ ਫੇਰ ਦਾਂ
ਵੀਰਾ, ਵੀਰਾ ਛੋਟਾ, ਚਲ ਵੇਖ ਲੈਂਦੀ ਆਂ
ਔਡੇ ਔਡੇ ਝੂਠ ਦਾ ਤਬਾਰ ਕਰੀ ਜਾਂ
ਕਿਸੇ ਵੀ ਸੁਆਲ ਨੂੰ ਤਾਂ ਕਹਾਂ ਨਾ ਕਹਾਂ

ਇਹ ਤਾਂ ਅੱਜ ਛੁੱਟੀ ਸੀ ਤਾਂ ਵੀਰੇ ਨੂੰ ਖਿਡਾਂ।
(ਪਰ) ਇਕ ਗੱਲ ਵਿਚੋਂ ਮੈਨੂੰ ਆਵੇ ਵਾਸ਼ਨਾ
ਪਾਪਾ ਕਾਹਤੋਂ ਮੰਮੀ ਨੂੰ ਵੀ ਵੱਟ ਘੂਰੀਆਂ
ਮੰਮੀ ਤਾਂ ਸਵਾਲ ਦਿੰਦੇ ਦੱਸ ਹੋਣਗੇ
ਉਹਨਾਂ ਦੇ ਸਵਾਲ ਵੀ ਤਾਂ ਵੱਖ ਹੋਣਗੇ।

ਭਰਾ : ਜੇ ਤੂੰ ਪੁੱਛਣਾ ਨੀ, ਮੈਂ ਵੀ ਦੱਸਦਾ ਨਹੀਂ,
ਜੇ ਤੂੰ ਹੱਸਣਾ ਨੀ, ਮੈਂ ਵੀ ਹੱਸਦਾ ਨਹੀਂ
ਮੰਮੀ ਦਾ ਖਿਆਲ ਮੈਂ ਵੀ ਰੱਖਣਾ ਨਹੀਂ
ਆਪੇ ਕੁੱਟ ਪਊਗੀ ਤੇ ਦੀਦੀ ਬਹਿ ਕੇ ਰੋਊਗੀ
(ਮੰਜੀ ਦੇ ਦੁਆਲੇ ਦੌੜਦੇ ਹਨ)

ਭੈਣ : ਠਹਿਰ ਜਾ ਤੂੰ ਠਹਿਰ, ਤੈਨੂੰ ਦੱਸ ਦਿੰਦੀ ਆਂ
ਅੱਜ ਤਾਂ ਜਬਾੜੇ ਤੇ ਦੋ ਰੱਖ ਦਿੰਦੀ ਆਂ
(ਲੜਦੇ ਹਨ ਅਤੇ ਰੌਲਾ ਸੁਣ ਕੇ ਮਾਂ ਆਉਂਦੀ ਹੈ)

ਮਾਂ : ਵੇ, ਫੇਰ ਸਾਝਰੇ ਈ
ਅੱਜ ਪੁੱਠੀ ਮੱਤ ਪੈ ਗਈ
ਖੌਰੇ ਕਦੋਂ ਆਪਣੀ ਤਮੀਜ਼ ਆਊਗੀ

ਭੈਣ : ਚੁੱਪ ਚੁੱਪ

ਭਰਾ : ਮੰਮੀ ਆ ਗੀ

ਭੈਣ : ਤੇਰੇ ਤੇ ਹੀ ਵਰ੍ਹੇਗੀ

ਭਰਾ : ਹਾਲੇ ਠੀਕ ਮੈਂ ਨਹੀਂ ਹੋਇਆ
ਮੰਮੀ ਕੀ ਤਾਂ ਕਵ੍ਹੇਗੀ ?

ਭੈਣ : ਮੈਂ ਹੀ ਠੀਕ ਹਾਂ ?

ਭਰਾ : ਤੇ ਫੇਰ ਆਪਾਂ ਚੁੱਪ ਹੋ ਜੀਏ

ਦੋਵੇਂ : (ਇਕ ਦੂਜੇ ਨਾਲ, ਹੌਲੀ ਹੌਲੀ)
ਮੰਮੀ ਆਏ, ਮੰਮੀ ਆਏ, ਛਿੱਤਰਾਂ ਤੋਂ ਬਚੀਏ
[ਪੌੜੀਆਂ ਤੋਂ ਦਗੜ ਦਗੜ ਕਰਦੇ ਬੱਚਿਆਂ ਦੀਆਂ ਆਵਾਜ਼ਾਂ। ਸਾਰਿਆਂ ਨੂੰ ਸਾਹ ਚੜ੍ਹੇ ਹੋਏ ਹਨ, ਅਤੇ ਲਗਾਤਾਰ ਬੈੱਲ ਵਜਾਈ ਜਾ ਰਹੇ ਹਨ, ਦਰਵਾਜ਼ਾ ਖੜਕਾਈ ਜਾ ਰਹੇ ਹਨ]

ਮਾਂ : ਠਹਿਰੋ, ਠਹਿਰ ਜੋ ਜਰਾ ਬੂਹਾ ਤਾਂ ਖੋਲ੍ਹ ਲੈਣ ਦੋ
[ਦਰਵਾਜ਼ਾ ਖੋਲ੍ਹਦਿਆਂ ਹੀ ਸਾਰੇ ਹੀ ਜੁਆਕ ਆਪਣੀ ਆਪਣੀ ਗੱਲ ਦੱਸਣ ਲੱਗਦੇ ਹਨ]



ਮਾਂ : ਸਾਰੇ ਈ ਬੋਲੀ ਜਾਇਓ ਇੱਕ ਨੂੰ ਤਾਂ ਬੋਲ ਲੈਣ ਦੋ
ਸਾਰੇ, ਕੱਠਿਆਂ ਜੁਆਕਾਂ ਨੂੰ ਕੀ ਕੰਮ ਪੈ ਗਿਆ
(ਦਰਵਾਜ਼ਾ ਖੋਲ੍ਹਦਿਆਂ)
ਕਾਕਾ ਖੋਲ੍ਹ ਛੇਤੀ, ਪੌੜੀਆਂ ਨੂੰ ਗੰਜ ਪੈ ਗਿਆ (ਸਾਰੇ ਹੱਸਦੇ ਨੇ)
ਵੇਖੀਂ, ਕਿਹੜੇ,ਕਿਹੜੇ, ਕੋਈ ਤਾਂ ਸਿਆਣਾ ਹੀ ਨਾ ਹੋਵੇ
ਮੈਨੂੰ ਨਾਈਟੀ ਲਾਹ ਕੇ ਸੂਟ ਬਦਲਾਉਣਾ ਹੀ ਨਾ ਹੋਵੇ।

ਬੱਚੇ-1 : ਆਂਟੀ ਆਂਟੀ ਛੇਤੀ ਪਹਿਲਾ ਵਾਰੀ ਸਾਡੀਓ ਰਹੀ

2 : ਜਾਹ ਓਇ, ਤੈਨੂੰ ਤਾਂ ਘਰੋਂ ਨਾਲ ਲੈ ਕੇ ਆਇਆ ਸੀ

3 : ਪਹਿਲਾਂ ਪੌੜੀਆਂ ਤੇ ਪਹਿਲਾ ਮੈਂਹੀਓਂ ਬੋੱਲ ਕੀਤੀ ਸੀ

ਮਾਂ : ਵੇ ਥੋੜੀ ਗੱਲ ਸਮਝਾਉ

ਬੱਚਾ-1 : ਮੈਂ ਹੀ ਦੱਸ ਦਿੰਦਾ ਹਾਂ

ਮਾਂ : ਵੇ ਥੋੜ੍ਹਾ ਪਾਣੀ ਧਾਣੀ ਪੀ ਲਉ ਕਿੱਦਾਂ ਖਿੱਚਿਆ ਹੈ ਸਾਹ
(ਲੜਕੀ ਨੂੰ)
ਜਾ ਕੇ ਵੀਰਾਂ ਨੂੰ ਤੂੰ ਘੁੱਟ ਠੰਢਾ ਪਾਣੀ ਤਾਂ ਪਿਆ

2 : ਆਂਟੀ ਮੰਮੀ ਨੇ ਬੁਲਾਇਐ ਛੇਤੀ ਰੱਜੀ ਨੂੰ ਲਿਆਇਉ

ਮਾਂ : (ਦੂਜਿਆਂ ਨੂੰ) ਹਾਲੇ ਕੰਜਕਾਂ ਤਾਂ ਤਿੰਨ ਹੋਈਐਂ ਹੋਰ ਤਾਂ ਬੁਲਾਇਉ
ਜੇ ਨਾ ਆਈਆਂ ਛੇਤੀ ਪਾਪਾ ਨੇ ਬਜ਼ਾਰ ਚਲੇ ਜਾਣਾ

3 : ਮੈਨੂੰ ਪਤੈ, ਹੋਰ ਕਿਹੜੀਐ ਮੈਂ ਜਾ ਕੇ ਲਈ ਆਉਨਾ
(ਦੂਜੇ ਨੂੰ) ਤੈਨੂੰ ਸੀਮਾ ਆਂਟੀ ਵਾਲਾ ਤਾਂ ਫਲੈਟ ਪਤਾ ਹੈਗਾ ?

2 : ਉਥੇ ਕੀ ਐ ?

3 : ਉਥੇ ਈਸ਼ਾ ਹੋਣੀ

2 : ਸੁੱਜਿਆ ਭੜੋਲਾ

1 : ਮੈਂ ਤਾਂ ਕਦੇ ਨਾ ਬੁਲਾਵਾਂ ਕਦੇ ਬੂਥਾ ਵੇਖਿਆ ?

3 : ਤੂੰ ਤਾਂ ਦੇਖਿਐ ਇਹ ਤੇਰੇ ਨਾਲੋਂ ਲੱਖ ਚੰਗਾ ਐ

2 : (ਸਾਰਿਆ ਨੂੰ ਟੋਕ ਕੇ)
ਮੇਰੇ ਭਾਪੇ ਨੇ ਤਾਂ ਮੇਰਾ ਮੱਕੂ ਖੂਬ ਠੱਪਣੈ

2 : ਜੇ ਨਾ ਹੋਈਆਂ ਪੰਜ ਕੰਜਕਾਂ, ਉਹ ਬਹੁਤ ਵਰ੍ਹੇਗਾ
ਭਾਪਾ, ਮੇਰੇ ਤੇ, ਤੇ ਮੰਮੀ ਤੇ ਵੀ ਆ ਕੇ ਚੜ੍ਹੇਗਾ

3 : ਕਿਤੇ ਭਾਪਾ ਵੀ ਚੰਗਾ, ਕਿਤੇ ਈਸ਼ਾ ਵੀ ਬੁਰੀ
ਤੇ ਗੁਰੂ ਅੱਜ ਨੂੰ ਤਾਂ ਕਹਿ ਦੇ, ਚੰਗੀ ਅੱਜ ਦੀ ਘੜੀ
ਤੁਸੀਂ ਸੋਚੋ ਤਾਂ ਸਹੀ, ਕਿ ਹੈਗੀ ਹੋਰ ਵੀ ਕੁੜੀ ?

ਉਹ ਵੀ ਤਾਂ ਈ ਐ, ਜੇ ਈਸ਼ਾ ਜਾ ਕੇ ਹੋਰ ਨਾ ਜੁੜੀ
(ਓਧਰੋਂ ਇਕ ਹੋਰ ਮੁੰਡਾ ਆਉਂਦਾ ਹੈ । ਤਿੰਨਾਂ ਨੂੰ)

4 : ਕਿਤੇ ਈਸ਼ਾ ਤਾਂ ਨੀ ਦੇਖੀ ?

ਤਿੰਨੇ : ਇਹਨੂੰ ਅਸੀਂ ਲੱਭਦੇ

4 : ਹੈ ਕੀ ਅਰੇ ?

ਤਿੰਨੇ : ਇਹਨੂੰ ਅਸੀਂ ਵੀ ਕਦੋਂ ਦੇ ਢੂੰਡਦੇ
ਕਿਤੇ ਹੋਵੇ ਨਾ ਹੋਵੇ ਜੇ ਇਹ ਨਾ ਹੋਏ ਨਾਨਕੇ
ਜਦੋਂ ਮਾਮੇ ਦੀ ਮਾਰੂਤੀ ਹੋਵੇ ਝੱਟ ਜਾ ਵੜੇ

2 : ਤੇਰੀ ਪਹਿਲਂ ਹੀ ਜ਼ਬਾਨ ਨੇ ਕੀ ਠੀਕ ਕਹਿਣਾ ਸੀ

1 : ਜੇ ਉਹ ਮਾਮੇ ਦੇ ਗਈ ਮੈਂ ਕਿੱਦਾਂ ਰੋਕ ਲੈਣਾ ਸੀ ?

3 : ਛੱਡੋ, ਹੋਰ ਕੀ ਬਨਾਉਣੈ ਸਾਨੂੰ ਸੋਚਣਾ ਪਊ

1 : ਛੇਤੀ ਸੋਚੀਏ, ਨਹੀਂ ਤਾਂ ਵੇਲਾ ਕਸਣਾ ਪਊ

2 : ਸਾਡੇ ਪਾਪੇ ਨੇ ਤਾਂ ਕਹਿਣੈ, ਤੇਥੋਂ ਏਹੋ ਹੋਣਾ ਸੀ
ਕਿਤੇ ਕੁੜੀ ਦਾ ਨਾ ਹੋਣਾ ?

1 : ਸਾਡੀ ਛਿੱਲ ਲਹਿਣਾ ਈ
[ਇੰਨੇ ਨੂੰ ਇਕ ਨੌਕਰਾਣੀ ਆਉਂਦੀ ਹੈ, ਪਹਿਲੇ ਨੂੰ ਫੁਰਨਾ ਫੁਰਦਾ ਹੈ ਤੇ ਉਹ ਖੁਸ਼ ਹੁੰਦਾ ਹੈ]

1 : ਲੈ ਬਈ ਆ ਗਈ, ਆ ਗਈ, ਆ ਗਈ ਚਲੋ ਬਾਤ ਲੱਭ ਗਈ ।

3 : ਕਾਹਦੀ ਬਾਤ ?

4 : ਤੈਨੂੰ ਪਤੈ ਚੌਥੀ ਵਾਜ ਪੈ ਗਈ

4 : ਐਵੇਂ ਜਾਣ ਦੇ, ਪਾਪਾ ਨੂੰ ਜਾ ਕੇ ਆਖ ਦੇਵਾਂਗੇ

2 : ਆਹੋ, ਖਾਲੀ ਜਾਵਾਂਗੇ ਤੇ, ਜਾ ਕੇ ਮਾਰ ਖਾਵਾਂਗੇ

1 : (ਦੋਹਾਂ ਨੂੰ) ਜਿਹੜੀ ਨੌਕਰਾਣੀ, ਗੀਤਕਾ ਦੇ, ਆਂਟੀ ਦੇ ਘਰੇ,
ਉਹੀਓ, ਕਾਲੀ ਜਹੀ ਮਾਰੂਤੀ ਵਾਲੇ ਬੋਹੜ ਤੋਂ ਪਰੇ ।

2 : ਆਹੋ, ਆਹੋ

1 : ਉਹਦੇ ਨਾਲ ਇਕ ਕੁੜੀ ਜਹੀ ਨਹੀਂ ਹੁੰਦੀ ?

3 : ਓਇ ਆਹੋ. ਜਿਹਦੀ ਠੋਡੀ ਪਾਸੇ ਕੋਲੋਂ ਮੁੜੀ ਨਹੀਂ ਹੁੰਦੀ ?

2 : ਆਹੋ, ਹੈਗੀ, ਹੈਗੀ, ਹੈਗੀ

1 : ਚੱਲੋ ਉਸ ਨੂੰ ਬੁਲਾਈਏ, ਆਉ ਉਹਨੂੰ ਵੀ ਬੁਲਾਈਏ
ਥੋੜ੍ਹਾ ਉਹਨੂੰ ਵੀ ਖੁਆਈਏ



[ਬੱਚੇ ਆਂਟੀ ਗੀਤਿਕਾ ਦੇ ਘਰੇ ਬੈੱਲ ਦਿੰਦੇ ਨੇ, ਨੌਕਰਾਣੀ ਦਰਵਾਜ਼ਾ ਖੋਲ੍ਹਦੀ ਹੈ । ਕੁੜੀ ਵੀ ਨਾਲ ਹੀ ਖੜੀ ਹੈ । ਕੁੜੀ ਦੇ ਹੱਥ ਵਿਚ ਪਰੋਲਾ ਹੈ । ਇਹ ਤਿੰਨੇ ਬੱਚੇ ਪਹਿਲਾਂ ਇਕ ਦੂਜੇ ਵੱਲ ਦੇਖਦੇ ਨੇ ਅਤੇ ਫੇਰ ਜਿਵੇਂ ਕੋਈ ਫੈਸਲਾ ਕਰਦੇ ਨੇ । ਪਹਿਲਾ ਨੌਕਰਾਣੀ ਨੂੰ]

1 : ਆਂਟੀ ਘਰੇ ਨੇ ?

ਨੌਕਰਾਣੀ : ਨਾ ਉਹ ਤਾਂ ਕਿਤੇ ਬਾਹਰ ਗਏ ਨੇ

3 : ਕਿਤੇ ਪੈਦਲ ਗਏ ਹਨ ?

ਨੌਕਰਾਣੀ : ਲੈ ਕੇ ਕਾਰ ਗਏ ਨੇ, ਖੌਰੇ ਹੁਣੇ ਆ ਹੀ ਜਾਣ
ਖੌਰੇ ਆਉਣ ਵੀ ਕਿ ਨਾ, ਮੈਨੂੰ ਦੱਸੋ ਕੰਮ ਕੀ ਹੈ
ਦੱਸਾਂ, ਆਇਆਂ ਕਹਿ ਦਿਆਂ

1 : ਆਂਟੀ ਕੰਮ ਤਾਂ ਤੁਹਾਡੇ ਤੀਕ

ਨੌਕਰਾਣੀ : ਮੇਰੇ ? ਮੇਰੇ ਕੀ

1 : ਆਂਟੀ ਗੁੱਡੀ (ਕੁੜੀ ਵੱਲ ਇਸ਼ਾਰਾ) ਨੂੰ ਜੇ ਸਾਡੇ ਨਾਲ ਭੇਜ ਦੇਵੇਂਗੀ ?
ਸਾਡੇ ਕੰਜਕਾਂ ਨੇ,

2 : ...ਕੰਜਕਾਂ ਨਹੀਂ ਪੰਜ ਪੂਰੀਆਂ

1 : ਪੰਜਾਂ ਵਿਚੋਂ ਇਕ ਗੁੱਡੀ ਹੋ ਜੂ

3 : ਆਂਟੀ ਭੇਜ ਦਿਉ ਨਾ, ਮੋੜ ਤੇ ਹੀ ਪੰਜ, ਸੱਤ, ਬਾਰਾਂ
ਰੰਗ ਵਾਲੀਆਂ ਤਾਂ ਕੋਠੀਆਂ ਨੇ
ਦੱਸ, ਹੱਦ ਯਾਰਾਂ ਤੱਕ ਵਿਹਲਿਆਂ ਤਾਂ ਹੋ ਜਾਏਗੀ

ਨੌਕਰਾਣੀ : ਜਾਹ ਨੀ ਗੁੱਡੀਏ
ਇਹ ਵੀ ਆਪਣੇ ਨਸੀਬਾਂ ਦਾ ਹੈ, ਖਾਹ ਨੀ ਗੁੱਡੀਏ
(ਸਾਰੇ ਚਲੇ ਜਾਂਦੇ ਹਨ, ਨੌਕਰਾਣੀ ਆਪਣੇ ਆਪ ਨਾਲ)
ਇਹ ਕੀ ਕਹਿੰਦੇ ਸੀ ਕਿ ਪੰਜ ਕੰਜਕਾਂ ਨਹੀਂ ਪੂਰੀਆਂ ?
ਤਾਂ ਕੀ ਸਾਰਿਆਂ ਦੇ ਮੁੰਡੇ ਹੀ ਨੇ ? ਏਦਾਂ ਕਿਸ ਤਰ੍ਹਾਂ ?
ਜਾਂ ਕੀ ਏਥੇ ਬਹੁਤੇ ਲੋਕ ਬੇ-ਉਲਾਦ ਹੋਣਗੇ ?
ਜਦੋਂ ਮੁੱਕ ਗੇ ਤਾਂ ਕੰਧਾਂ, ਕੋਲੇ ਕਿਹਨੂੰ ਰੋਣਗੇ ?
ਜੀਹਦੇ ਧੀਆਂ ਨਹੀਂ ਤਾਂ ਅੰਮਾਂ ਦੁੱਖ ਕੀਹਨੂੰ ਕਵ੍ਹੇਗੀ ?
ਨੂੰਹਾਂ, ਨੂੰਹਾਂ ਰਹਿਣੀਆਂ ਨੇ ਧੀ ਤਾਂ ਧੀ ਹੀ ਰਵ੍ਹੇਗੀ
ਜਿਥੇ ਭੈਣ ਵੀ ਨੀ ਧੀ ਵੀ ਹੈ ਨੀ
ਉਥੇ ਕੈਸੀ ਚੁੱਪ, ਵੱਡੇ ਲੋਕਾਂ ਵਾਲੇ ਦੁੱਖ, ਜਾ ਕੇ ਕੰਧਾਂ ਕੋਲੋਂ ਪੁੱਛ
[ਤਿੰਨੇ ਲੜਕੇ ਗੁੱਡੀ ਨੂੰ ਨਾਲ ਲੈ ਕੇ ਘਰਾਂ ਕੋਲ ਪਹੁੰਚ ਜਾਂਦੇ ਨੇ । ਤਿੰਨੇ

ਮਾ-ਪਿਉ ਘਰਾਂ ਦੇ ਬਾਹਰ ਖੜੇ ਹਨ। ਉਨ੍ਹਾਂ ਨੂੰ ਸਮਝ ਨਹੀਂ ਕਿ ਨਾਲ ਆਉਂਦੀ ਦੀ ਨੌਕਰਾਣੀ ਦੀ ਲੜਕੀ ਕੋਈ ਕੰਜਕ ਕਿਵੇਂ ਹੈ ?]

1 ਦੀ ਮਾਂ : ਵੇ ਤਿੰਨੇ ਫੇਰ ਆ ਗਏ ਹੋਰ ਕੋਈ ਕੁੜੀ ਨਾ ਮਿਲੀ ?

1 : ਮੰਮੀ ਆ ਕੀ, ਚੌਥੀ

1 ਦੀ ਮਾਂ : ਚੌਥੀ ! ਚੌਥੀ ਇਹੋ ਜਹੀ ਕੁੜੀ ?
ਵੇ ਇਹਨਾਂ ਤਿੰਨਾਂ ਨਾਲ ਚੌਥੀ ਕਿੱਦਾਂ ਖਾਊ ਪੀਊਗੀ
ਇਹਨੂੰ ਪਤਾ ਵੀ ਐ, ਕਿੱਦਾਂ ਇਹ ਅਸੀਸ ਦੇਊਗੀ ?
(ਕੁੜੀ ਨੂੰ) ਇਹ ਕੁੜੇ ! ਕਿਹਦੇ ਨਾਲ ਆਈ ਸੀ ਤੇ ਕਿਵੇਂ ਆਈ ਸੀ
ਦੱਸੀਂ ਕੰਜਕਾਂ ਦੀ ਦੱਸ ਤੈਨੂੰ ਕੀਹਨੇ ਪਾਈ ਸੀ

2 ਦੀ ਮਾਂ : (3 ਦੀ ਮਾਂ ਨੂੰ) ਨੀ ਭੈਣੇ ਪਤੈ ਤੈਨੂੰ ਨੌਕਰਾਂ ਦੇ ਅੱਜ ਦੇ ਮਿਜਾਜ਼
ਇਹ ਵੀ ਮੰਗਦੇ ਨੇ ਚੋਪੜੀ ਤੇ ਇਹਨਾਂ ਦੀ ਉਲਾਦ
ਇਹਨਾਂ ਤੋਂ ਵੀ ਫੁੱਟ 'ਗਾਂਹ ਨੇ, ਕਬੱਲ ਬਲਦੇ

3 ਦੀ ਮਾਂ : ਇਹ ਸਾਡੀ ਅੱਜ ਦੀ ਤਾਂ ਲੋੜ ਹੈ, ਹਾਂ, ਏਸੇ ਨੂੰ ਟੋਲਦੇ
ਸਾਡੇ ਸਾਹਬ ਨੇ ਤਾਂ ਛੇਤੀ ਜਾਣੈ, ਇਹੀਓ ਮਿਲ ਜੂ
ਨਾਲੇ ਕੁੜੀ ਦੀ ਤਾਂ ਮਾੜੀ ਚੰਗੀ ਬਾਤ ਭੁੱਲ ਜੂ
(ਕੁੜੀ ਨੂੰ) ਗੁੱਡੀ ਸਾਡੇ ਵੰਨੀ ਚੱਲੀਂ, ਫੇਰ ਏਧਰ ਆ ਜਾਵੀਂ
ਇਹਨਾਂ ਕੰਜਕਾਂ ਦੇ, ਸਾਡੇ ਰੌਣਕਾਂ ਵਧਾ ਜਾਵੀਂ
(ਪਤੀ ਨੂੰ ਸੰਬੋਧਨ ਕਰਕੇ) ਤੁਸੀਂ ਵੇਖਿਉ ਜੀ, ਕੰਜਕਾਂ ਨੂੰ ਅੰਦਰੇ ਬਹਾਇਉ
ਇਹਨੂੰ ਗੁੱਡੀ ਨੂੰ ਤਾਂ ਕਾਕੇ ਵਾਲਾ ਸੂਟ ਪਾਇਉ
(ਦੂਜਿਆਂ ਨੂੰ) ਹੈ ਤਾਂ ਪੰਜਵੀਂ ਦੀ ਹਾਲੇ ਵੀ ਸਮੱਸਿਆ ਖੜ੍ਹੀ
ਕੋਈ ਕੁੜੀ ਨਾ ਥਿਆਵੇ, ਨਾ ਕੋਈ ਛੋਟੀ, ਨਾ ਬੜੀ
ਕਦੀ ਏਦਾਂ ਤਾਂ ਨਾ ਕੰਜਕਾਂ ਦਾ ਕਾਲ ਪਿਆ ਸੀ
ਤੇ ਨਾ ਮਾਤਾ ਦਾ ਹੀ ਇਸ ਤਰਾਂ ਸਰਾਪ ਵਿਹਾ ਸੀ
ਨਾ ਕੋਈ ਦੇਹਲੀ ਬਚੀ ਮਾਤਾ ਦੇ ਸੰਤਾਪ ਤੋਂ ਬਿਨਾਂ
ਤਾਹੀਉਂ ਕੋਈ ਨਾ ਬਚੇਗਾ ਇਹਦੇ ਜਾਪ ਤੋਂ ਬਿਨਾਂ
(ਦੂਰੋਂ ਇਕ ਮੰਗਤੀ ਅਤੇ ਉਹਦੇ ਨਾਲ ਇਕ ਲੜਕੀ ਆਉਂਦੀ ਹੈ ਅਤੇ ਤੀਜੀ ਮਾਂ ਦੀਆਂ ਅੱਖਾਂ ਵਿਚ ਚਮਕ ਆ ਜਾਂਦੀ ਹੈ)
ਨੀ ਭੈਣਾ ਇਕ ਆਉਂਦੀ ਕੁੜੀ ਹੈ ਤੇ ਇਕ ਮੰਗਤੀ
ਇਹਨੂੰ ਪੰਜਵੀਂ ਨਾ ਕੰਜਕ ਬਿਠਾਈਏ ਆਪਣੀ ?

1 ਦੀ ਮਾਂ : ਇਹਨੂੰ ਮੰਗਤੀ ਦੀ ਕੁੜੀ ਨੂੰ ?

3 ਦੀ ਮਾਂ : ਨੀ ਪੁੰਨ ਹੋ ਜੂਗਾ, ਨਹੀਂ ਤਾਂ ਹੋਰ ਕਿਸੇ ਕੰਨਿਆ ਨੂੰ, ਕੌਣ ਲਿਆਊਗਾ ?



ਫੇਰ ਕਹਿੰਦੇ ਹੀ ਰਿਹੋ, ਨੀ ਕੋਈ ਪੰਜਵੀਂ ਕੁੜੀ
ਛੇਤੀ ਜਾ ਕੇ ਲੈ ਕੇ ਆਇਉ ਨਾਲੇ, ਉਸ ਦੀ ਬੁੜ੍ਹੀ ਨੂੰ ਵੀ ਪੁੱਛਣਾ ਪਊਗਾ

2 ਦੀ ਮਾਂ : ਤਾਂ ਕੀ ਮੰਗਤੀ ਮੈਨੂੰ ?

1 ਦੀ ਮਾਂ : ਬਹੁਤੀ ਚੂੰ ਚਰਾ ਕਰੂ ਤਾਂ ਉਹਦੇ ਹੱਡ ਨਾ ਭੰਨੂੰ

3 ਦੀ ਮਾਂ : ਅੱਜ ਜਾਣਦੇ ਨੀ, ਮਸਾਂ ਹੋਈਐਂ ਪੰਜ ਕੰਜਕਾਂ
ਖੌਰੇ ਕਿੱਦਾਂ ਕਿੱਦਾਂ ?
ਮਾਤਾ ਦਾ ਸਰੂਪ ਜਾਪੀਆਂ
ਸਾਰੇ, ਘਰਾਂ ਦੇ ਵੀ ਕੰਮ, ਹਾਲੀ ਉਵੇਂ ਦੇ ਉਵੇਂ
ਸਾਡੇ ਸਾਹਬ ਦਾ ਨਕੌੜਾ ਥੋਨੂੰ ਪਤੈ ਨਾ ਕਿਵੇਂ ?
(ਮੰਗਤੀ ਕੋਲ ਆਉਂਦੀ ਹੈ, ਆ ਕੇ ਅਸੀਸਾਂ ਦੇਣ ਲਗਦੀ ਹੈ ਤਾਂ 3 ਦੀ ਮਾਂ ਕਹਿੰਦੀ ਹੈ)

3 ਦੀ ਮਾਂ : ਆਹ ਤੇਰੀ ਕੁੜੀ ਐ ?

ਮੰਗਤੀ : ਨੀ ਬੀਬੀ ਆਹੋ, ਕੁੜੀ ਮੇਰੀ ਏ
(ਕੁੜੀ ਨੂੰ) ਕਹਿ ਨੀ ਬੀਬੀਆਂ ਨੂੰ ਪੈਰੀਂ ਪੈਣਾ ਡੁੱਬ ਜਾਣੀਏਂ
[ਕੁੜੀ ਪੈਰੀਂ ਪੈਣਾਂ ਕਹਿੰਦੀ ਅਤੇ ਪੈਰੀਂ ਹੱਥ ਲਾਉਣ ਲਗਦੀ ਹੈ ਅਤੇ 3 ਦੀ ਮਾਂ ਉਹਨੂੰ ਪਰਿਉਂ ਹੀ ਰੋਕ ਦੇਂਦੀ ਹੈ। ਕਾਹਲੀ ਵਿਚ ਹੀ ਕੁੜੀ ਨੂੰ ਕੰਜਕਾਂ ਵਿਚ ਬਹਾ ਦੇਣ ਲਈ ਕਹਿੰਦੀ ਹੈ]

3 ਦੀ ਮਾਂ : ਠੀਕ ਐ, ਠੀਕ ਐ, ਇਹਨੂੰ ਕੰਜਕਾਂ 'ਚ ਘੜੀ ਕੁ ਬਿਠਾ
ਲੈ ਨੀ ਇਹਨੂੰ ਵੀ ਖੁਆ ਦੇ ਮਾਸਾ ਪੂੜੀ ਤੇ ਕੜਾਹ

ਮੰਗਤੀ : (ਸਮਝਦੀ ਹੋਈ) ਬੀਬੀ ਮੰਗਣੇ ਦਾ ਵੇਲਾ; ਥੋਨੂੰ ਟੈਮ ਹੋ ਜੂਗਾ,
ਨਾਲੇ ਸਾਨੂੰ ਵੀ ਤਾਂ ਥੋੜਾ ਬਹੁਤਾ ਵਹਿਮ ਹੋ ਜੂਗਾ,
ਅਸੀਂ ਵੇਲੇ ਵੇਲੇ ਜਾ ਕੇ ਮਾਸਾ ਬੱਚਿਆਂ ਨੂੰ ਦੇਣੈ
ਨਾਲੇ ਆਦਮੀ ਨੂੰ ਸ਼ਾਮ ਦਾ ਹਿਸਾਬ ਵੀ ਚੁਕਾਉਣੈ
(ਕੁੜੀ ਵਲ ਇਸ਼ਾਰਾ ਕਰਕੇ)
ਇਹ ਤਾਂ ਟੁੱਟ ਪੈਣੀ ਘੜੀ ਭਾਵੇਂ ਕੰਜਕ ਕਹਾਊ
ਸ਼ਾਮੀਂ ਕਿਹੜਾ ਰੂਪ ਲੈ ਕੇ ਓਸੇ ਆਲ੍ਹਣੇ ਨੂੰ ਜਾਊ
(ਸੌਦਾ ਨਾ ਮੰਨਣ ਦੇ ਮਨ ਨਾਲ)
ਬੀਬੀ ਖੈਰ ਹੈ ਤਾਂ ਦੇ ਦੇ ਨਹੀਂ ਤਾਂ ਅੱਗੇ ਜਾਣ ਦੇ
ਸਾਡੇ ਏਹੋ ਜਹੇ ਤਮਾਸ਼ੇ, ਸਾਨੂੰ ਨਾ ਵਖਾਣ ਦੇ

2 ਦੀ ਮਾਂ : ਵੇਖੋਂ, ਵੇਖੋਂ, ਨੀ ਕੀ ਮੰਗਤੀ ਕਲੋਲ ਬੋਲਦੀ
ਇਹਨੂੰ, ਵੇਖ ਨੀ, ਇਹ ਕਿਹੜੇ ਕਿਹੜੇ ਬੋਲ ਬੋਲਦੀ

3 ਦੀ ਮਾਂ : (ਇਸਨੂੰ ਸਮਝਾਉਂਦੀ ਹੋਈ ਕੰਨ ਵਿਚ)
ਭੈਣਾ, ਵੇਖ ਲੈ ਤੂੰ ਮੰਗਤੀ ਨੂੰ, ਖੈਰ ਮੰਗਦੇ
ਤੇ ਨਾਲੇ, ਪਤੈ ਕਿ ਇਹ ਲੋਕ ਤਾਂ ਕਦੇ ਨੀ ਸੰਗਦੇ
ਜੋ ਇਹ ਕਹਿੰਦੀ ਐ, ਤਾਂ ਥੋੜਾ ਬਹੁਤਾ ਮੰਨ ਛੱਡੀਏ
ਸਾਡੇ ਲਾਲਾਂ ਦੀ ਅਰੋਗਤਾ ਦੇ ਬੀਜ ਬੀਜੀਏ
(ਮੰਗਤੀ ਨੂੰ) ਵੇਖੀਂ, ਕੁੜੀ ਨੂੰ ਨੁਹਾ ਕੇ, ਸੂਟ ਆਪਣਾ ਪੁਆ ਦੂੰ
ਜਿੰਨਾ ਕਹੂਗੀ ਕੜਾਹ ਤੇ ਨਾਲੇ ਪੂਰੀਆਂ ਖੁਆ ਦੂੰ
(1 ਦੀ ਮਾਂ ਤੇ 2 ਦੀ ਮਾਂ ਵੱਲ ਇਸ਼ਾਰਾ ਕਰਕੇ)
ਇਕ ਇਹਨਾਂ ਦੇ ਵੀ ਕੰਜਕਾਂ ਨੇ, ਇਕ ਇਹਨਾਂ ਦੇ
ਖੌਰੇ ਇਹਨਾਂ ਤੋਂ ਤੇ ਇਹਨਾਂ ਪਿੱਛੋਂ ਹੋਰ ਕਿਹਨਾਂ ਦੇ
(ਮੰਗਤੀ ਨੂੰ ਸੌਦਾ ਸਮਝਾਉਂਦੀ ਹੋਈ) ਸੱਤ, ਸੱਤ, ਸੱਤ
ਇੱਕੀ ਵੀ ਰੁਪਈਏ ਹੋਣਗੇ,
ਤੇਰਾ "ਆਦਮੀ, ਜੁਆਕ, ਹੋਰ ਕੀ ਤਾਂ ਕਹਿਣਗੇ
ਜੇ ਕੁਛ ਹੋਰ ਐ ਤਾਂ ਦੱਸ ਦੇ ਵਿਚਾਰ ਦੇਖੀਏ
ਹਾਲੇ ਕੰਮ ਹੈ, ਤੇ ਵੇਲਾ ਹੈ, ਚਿਤਾਰ ਦੇਖੀਏ
(ਮੰਗਤੀ ਨੂੰ ਸੌਦਾ ਮੁਆਫਕ ਬੈਠ ਜਾਂਦਾ ਹੈ, ਅਸੀਸਾਂ ਦੇਣ ਲਗਦੀ ਹੈ)

ਮੰਗਤੀ : ਥੋਡੇ ਜੀਣ ਬੱਚੇ, ਜੀਣ ਬੱਚੇ ਲਾਲ ਰਾਂਗਲੇ
(ਕੁੜੀ ਨੂੰ) ਜਾਹ ਨੀ ਬੀਬੀਆਂ ਕੋਲ (ਮਾਵਾਂ ਨੂੰ) ਜੀਣ ਬਾਲ ਰਾਂਗਲੇ
(ਜਾਣ ਲਗਦੀ ਹੈ) ਬੀਬੀ ਮੈਂ ਵੀ ਜਾ ਕੇ ਬੱਚਿਆਂ ਦੇ ਖੈਰ ਮੰਗ ਲਾਂ
ਮੈਂ ਵੀ ਆਦਮੀ ਦੀ ਝੋਲੀ ਜਾ ਕੇ ਕੁਝ ਤਾਂ ਦਿਆ
[ਚਲੀ ਜਾਂਦੀ ਹੈ]

2 ਦੀ ਮਾਂ : ਇਹਨਾਂ ਖੇਖਨਾਂ ਦੇ ਰੰਗ ਵੇਖੀਂ, ਕੀ ਖਿਲਾਰਿਐ

3 ਦੀ ਮਾਂ : ਅਸੀਂ ਵੇਖੀਏ ਕਿ ਜਿੱਤਿਐ ਤੇ ਕੌਣ ਹਾਰਿਐ
ਸੱਤ ਸੱਤ ਨੇ ਰੁਪੀਵੀਏ, ਇਕ ਸੂਟ ਹੈ ਪੁਰਾਣਾ
ਨਾਲੇ ਸਾਰੇ ਜਾਣਦੇ ਆਂ, ਕਿਥੋਂ ਕੰਜਕਾਂ ਨੇ ਆਉਣਾ ?

2 ਦੀ ਮਾਂ : ਵੇਖੋ ਕਿੱਦਾਂ ਇਹ ਲਬਾਟਰੀ, ਕਿੱਦਾਂ ਨਿਕੰਮੀ ਏਂ ?
ਕੁੜੀ ਹੋਣੀ ਨੀ, ਤੇ ਮੁੰਡੇ ਮੁੰਡੇ ਮੁੰਡੇ ਜੰਮੀਏਂ
[ਸਾਰੀਆਂ ਹੱਸਣ ਲਗਦੀਆਂ ਹਨ ਹੱਸੀ ਜਾਂਦੀਆਂ ਨੇ । ਹਨੇਰਾ ।]

## ਦੂਸਰਾ ਦ੍ਰਿਸ਼

[ਕਲੂ ਅਤੇ ਨਾਰਦ, ਦੋ ਬਦ-ਰੂਹੀਆਂ ਸ਼ਕਲਾਂ]



ਨਾਰਦ : (ਆਪਣੇ ਆਪ ਨਾਲ) ਇਹ ਖੇਡ ਕਸੂਤੀ ਫਸ ਗਿਉਂ ਮੈਂ ਕਲੂ ਦੇ ਆਖੇ
ਜੋ ਇਸ ਉਮਰਾ ਤਕ ਤਾਂ ਅਜੇ ਨਾ ਛੁੱਟਦੀ ਜਾਪੇ
ਮੈਂ ਪੁੱਤ, ਭਤੀਜੇ ਲੈ ਆਂਦੇ, ਇਹ ਲੈ ਆਈ ਮਾਪੇ
ਇਹ ਚੀਕਾਂ ਤੇ ਕੁਰਲਾਣੀਆਂ, ਸਾਡੇ ਠੱਠੇ ਹਾਸੇ
ਹੁਣੇ ਵਸਦੀਆਂ ਰਸਦੀਆਂ ਰੌਣਕਾਂ ਅਤੇ ਹੁਣੇ ਸਿਆਪੇ
ਇਹ ਧਰਮ ਰਾਇ ਦਾ ਕਰਮ ਹੈ, ਸਾਡੇ ਸ਼ੁਕਲ ਸ਼ਲਾਪੇ
ਅਸੀਂ ਆਪਣੇ ਗਲ੍ਹੀਂ ਵਲ੍ਹੇਟ ਲਏ, ਖੁਦ ਵਕਤ ਸਰਾਪੇ
ਇਹ ਠਰਕੋਂ ਠਰਕੀ ਬਾਣ ਸੀ ਬਣ ਗਈ ਸਿਆਪੇ
[ਕਲੂ ਆਉਂਦੀ ਹੈ ਅਤੇ ਵਿਅੰਗ ਨਾਲ ਨਾਰਦ ਨੂੰ]

ਕਲੁ : ਤੂੰ ਮੰਨ ਜਾਂ ਨਾ ਮੰਨ ਨਾਰਦਾ, ਤੇਰਾ ਚਿੱਤ ਨੀ ਰਾਜ਼ੀ
ਕੀ ਸੁਬ੍ਹਾ-ਸਵੇਰੇ ਲੱਗ ਗਿਆ ਕੋਈ ਮੱਥੇ ਕਾਜ਼ੀ ?
ਕੋਈ ਰਾਤ ਬਰਾਤੇ ਸੁਪਨਿਆਂ ਵਿਚ ਫਲ ਗੀ ਬਾਜ਼ੀ ?
ਜਾਂ ਠੱਗੀ ਕਰ ਗਿਆ ਆਪਣਾ ਮਰਦੂਦਾ ਪਾਜੀ ?
ਜਾਂ ਤੇਲ ਵਟੀਂਦੀ ਘਟ ਗਈ, ਉਮਰਾਂ ਦੀ ਬਾਜ਼ੀ ?
ਇਹ ਠੀਕ ਨਹੀਂ ਹੈ ਨਾਰਦਾ, ਆਪਣੀ ਇੱਛਾ ਜਹੀ
ਮੈਂ ਹਾਂ, ਹੋਵਾਂਗੀ ਨਾਰਦਾ ਤੇ ਮੈਂ ਹਾਂ ਮਾਜ਼ੀ
ਮੈਂ ਸੁੱਤਿਆਂ ਤੇ ਮੈਂ ਜਾਗਦਿਆਂ, ਮੈਂ ਹਰ ਦਮ ਤਾਜ਼ੀ
ਬੱਸ ਮਾਸ ਮਿੱਝ ਮਿਲਦਾ ਰਵ੍ਹੇ ਤੇ ਮੇਰੇ ਆਪਣੇ ਨਾਜ਼ੀ
ਮੈਂ ਦੇਖ ਲਏ ਚੰਗੇਜ਼, ਤੈਮੂਰੀ ਕਿਤਨੇ ਗਾਜ਼ੀ
ਤੂੰ ਤਾਂ ਮੇਰੇ ਲਈ ਨਾਰਦਾ, ਹਰ ਬਾਤ ਵਿਹਾਜੀ

ਨਾਰਦ : ਮੈਂ ਵੀਹਵੀਂ ਸਦੀ ਫਰੋਲਦਾਂ, ਤੱਕ ਕੀ ਕੀ ਕੀਤਾ
ਇਸ ਨਵੇਂ ਜਹਾਨੀ ਵਰਤਿਆਂ, ਇਕ ਨਵਾਂ ਪਲੀਤਾ
ਮੈਂ ਆਦਮ ਨੂੰ ਪੁਚਕਾਰਿਆ, ਜ਼ਾਲਮ, ਬਦਨੀਤਾ
ਉਹ ਬਰਦਾ ਸੀ ਅਸਮਾਨ ਦਾ, ਆਪਣਾ ਮਲਕੀਤਾ
ਮੈਂ ਕਿਹਾ ਕਿ ਬਹਿ ਜ਼ਹਾਜ਼ ਵਿਚ ਇਕ ਬਟਣ ਦਬਾਉਣੈ
ਜੱਗ ਜਾਣੂ ਤੇ ਰੱਬ ਜਾਣੂਗਾ, ਕਿਹਾ ਭੜਥੂ ਪਾਉਣੈ
ਕਿੰਝ ਕਿੰਝ ਲੋਥਾਂ ਦੇ ਚੀਥੜਿਆਂ ਨੂੰ ਲੇਖੇ ਲਾਉਣੈ
(ਕਲੂ ਨੂੰ) ਮੈਂ ਕਿਹਾ ਕਿ ਤੇਰੇ ਸੁਪਨਿਆਂ ਤਕ ਨੂੰ ਵਿਲਮਾਉਣੈ
ਮੈਂ ਕਿਹਾ ਕਿ ਤੇਰੀ ਰੂਹ ਨੂੰ ਨਾ ਭਟਕੀਂਦੀ ਰਹਿਣੈ
ਤੂੰ ਕੈਸੀ ਰੰਨ, ਛਨਾਲ ਹੈਂ, ਅਜੇ ਚੁੱਪ ਨਹੀਂ ਬਹਿਣੈ ?

ਕਲੁ : ਬੱਸ ਕੁਝ ਇਕ, ਚੰਦ ਇਕ ਬੋਟੀਆਂ

ਨਾਰਦ : ਤੈਨੂੰ ਰੱਜ ਵੀ ਆਉਣੈ ?

ਕਲੂ : ਮੈਂ ਤਾਂ ਬਸ ਫਸ ਗਈ ਨਾਰਦਾ, ਇਹ ਖੇਡ ਕਸੂਤੀ
ਤੈਨੂੰ ਯਾਦ ਹੋਏਗਾ : ਇਕ ਸੁਹਣੀ ਜਿਹੀ ਨਾਰ ਮਰੂਤੀ
ਕਾਰ ਹੇਠ ਗਾਉਂਦੀ ਗਾਉਂਦੀ, ਨਜ਼ਰਾਂ ਮਟਕਾਉਂਦੀ
ਸ਼ੂੰ ਕਰਦੀ ਦੁਨੀਆਂ ਦੇ ਕੋਲੋਂ ਦੀ ਲੰਘਦੀ ਜਾਂਦੀ
ਦਰਿਆਵਾਂ, ਨਦੀਆਂ, ਦੇ ਪੁਲਾਂ, ਦੀ ਬਾਤ ਉਸਦੀ
ਮੈਂ ਤਾਂ ਜਦ ਤੈਨੂੰ ਕਿਹਾ, ਨਾਰਦਾ ਇਹ ਨੀ ਮਿਲਦੀ ?

ਨਾਰਦ : ਹਾਂ, ਯਾਦ ਕਿਉਂ ਨਹੀਂ ਮੈਂ ਪੁਛਿਆ ਸੀ ਜਾਣ ਦਿਆ ਕਰ
ਤੂੰ ਕਦੀ ਕਦੀ ਤਾਂ ਵਸਦੇ ਰਸਦੇ ਰਹਿਣ ਦਿਆ ਕਰ ?
(ਯਾਦ ਕਰਦਿਆਂ) ਮਹਿਫਲ ਲੁੱਟ ਲੈਂਦੀ ਹੈ ਇਹ ਲਟਬੌਰੀ
ਅੱਖ ਝਮਕੇ ਦਿਲ ਜਾਣ ਨਪੀੜੇ, ਪਰ ਇਹ ਗੋਰੀ
ਪਿਛਾਂਹ ਨਾ ਮੁੜਕੇ ਵੇਂਹਦੀ
ਦੁਨੀਆਂ ਘੁੰਮਦੀ ਜਾਵੇ ਨਜ਼ਰਾਂ ਬਲਦੀਆਂ ਜਾਣ, ਕਾਲਜੇ ਤੁੰਬਦੀ ਜਾਵੇ ।

ਕਲੂ : ਹਾਂ, ਹਾਂ ਮੈਂ ਤਾਂ ਉਸਦੀ ਨਹੀਂ ਤਸਵੀਰ ਬਨਵਾਉਣੀ
ਮੈਂ ਤਾਂ ਉਹ ਨਹੀਂ, ਉਸਦੀ ਹੈ ਬੱਸ ਇਕ ਬਾਤ ਸੁਣਾਉਣੀ

ਨਾਰਦ : ਹਾਂ ਤੂੰ ਕਿਹਾ ਤੇ ਮੈਂ...
ਬੱਸ ਤੱਕਿਆ ਇਕ ਖੂੰਖਾਰ ਡਰੈਵਰ
ਉਸਦੇ ਮਗਰ ਲਗਾ 'ਤਾ ਕਰਦਾ ਹੈਵਰ ਗੈਵਰ
ਸੀ ਪੀਂਦਾ ਰੋਜ ਮਗਰ ਉਸ ਦਿਨ ਛਿੱਟ ਹੋਰ ਪਿਆ 'ਤੀ
ਫਾਟਕ, ਮੋੜ ਤੇ ਫਿਰ ਇਕ ਮੋੜ ਤੇ ਤਹਾਂ ਚੜ੍ਹਾ 'ਤੀ
ਮਗਰ ਟਰੱਕ ਦੇ ਸਾਹਵੇਂ, ਪਤਾ ਨਹੀਂ ਕੀ ਦਿਸਿਆ
ਹੋਰ ਬਿਹੋਸ਼ੀ ਵਿਚ, ਮੱਥਾ ਰੁੱਖ ਵਿਚ ਜਾ ਵੱਜਿਆ
ਜਦ ਦੁਨੀਆਂ ਪਹੁੰਚੀ, ਤਾਂ ਉਹ ਮੇਰੀ ਬੁੱਕਲ ਵਿਚ ਸੀ
ਪਰ ਉਸਦੇ ਕੋਲ ਅਜੀਬ, ਪਰਸ ਇਕ ਲਟਕ ਰਿਹਾ ਸੀ
ਇਹ ਕੂਲਾ ਕੂਲਾ ਨਰਮ ਨਰਮ, ਇਹ ਪਰਸ ਕਿਹਦਾ ਸੀ ?
ਬਸ ਤੇਰਾ ਕੌਤਕ, ਆਪਣੀ ਲਲਕ, ਸਭੋ ਭੁੱਲ ਬੈਠੀ
ਜਿਸ ਖਰਗੋਸ਼ ਦਾ ਚੰਮ ਸੀ, ਉਸਦੀ ਮਾਂ ਗੱਭਣ ਸੀ
ਉਸ ਦਿਨ ਤੋਂ ਬੱਸ, ਖੁਰਕ ਜੀਭ ਤੇ ਨੱਚਦੀ ਰਹਿੰਦੀ
ਗੱਭਣ ਮਾਂ ਦਾ ਪੇਟ ਮੇਰੀ ਤਸਵੀਰ ਬਣ ਗਈ
ਇਸ ਤਸਵੀਰ ਜਿਹਾ ਕੁਝ ਤੂੰ ਵੀ ਫੜ ਨਹੀਂ ਸਕਦਾ
ਮੇਰੇ ਲਈ ਭਰੂਣ ਮੁਹੱਈਆ ਕਰ ਨਹੀਂ ਸਕਦਾ ?



ਨਾਰਦ : (ਕੰਨਾਂ ਤੇ ਹੱਥ ਧਰ ਕੇ) ਤੂੰ ਬੱਸ ਕਰ ਨੀ ਕਲਜੋਗਣੇ
ਬਕਵਾਸ, ਰਹਿਣ ਦੇ, ਤੂੰ ਮੈਨੂੰ ਵਿਉਤੇ, ਦੌਤੋਂ ਵੀ ਨਾ ਗੁਜ਼ਰ ਜਾਣ ਦੇ
ਤੂੰ ਐਸਾ ਬੋਲ ਕੁਲਹਿਣੀ ਜੀਭੋਂ ਬਿਖਰ ਜਾਣ ਦੇ

ਕਲੂ : ਮੈਂ ਅਜੇ ਭਲਾ ਕੀ ਆਖਿਐ ?

ਨਾਰਦ : ਮੈਥੋਂ ਕਿਉਂ ਸੁਣਵਾਉਂਦੀ ?
ਤੂੰ ਕਹਿੰਦੀ ਹੈ ਕਿ..., ਕਹਿੰਦੀ ਹੈ...
(ਕਚੀਚੀ ਵੱਟ ਕੇ) ਤੂੰ ਕਿਉਂ ਬੁਲਵਾਉਂਦੀ ?

ਕਲੂ : ਤੂੰ ਆਦਮ ਬਣਦਾ ਜਾ ਰਿਹੈ
(ਵਿਅੰਗ ਨਾਲ) ਵੱਥ ਉਲਟੇ ਗਾਉਂ ਦੀ
ਜਾਹ, ਕਹਿ ਦੇ ਮੈਂ ਤੇਰਾ ਨਹੀਂ
ਕੀ ਲਿਖਣ ਲਿਖਾਉਂਦੀ
ਸੱਚ ਵਰਗੀ ਕਰਤੂਤ ਝੂਠ ਦੀ ਨਿਭਣ ਨਿਭਾਉਂਦੀ

ਨਾਰਦ : ਤੂੰ ਕਹਿੰਦੀ ਹੈ ਕਿ ਮਾਂ ਦਾ ਗਰਭ ਅਜੀਬ ਜਿਹਾ ਹੈ
ਇਥੋਂ ਚੀਕ ਜਿਹਾ, ਕੋਈ ਰੋਣ ਜਿਹਾ
ਕੁਝ ਨਹੀਂ ਕਿਹਾ ਹੈ, ਇਕ ਅਜਬ ਰੌਸ਼ਨੀ,
ਅਜਬ ਜਿਹਾ ਕੁਹਰਰਾਮ ਪਿਆ ਹੈ

ਕਲੂ : ਪਰ ਮਾਂ ਦੀ ਚੀਖ ਤੋਂ ਮਗਰੋਂ ਕੀ ਕੁਝ ਬਿਖਰ ਗਿਆ ਹੈ
ਉਸੇ ਪਰਸ ਵਾਂਗ (ਉਸੇ ਪਰਸ ਦਾ ਇਸ਼ਾਰ ਸਮਝਾ ਕੇ)
ਕੁਝ ਮੇਰੇ ਲਈ ਨਹੀਂ ਮਿਲ ਸਕਿਆ ਹੈ
ਉਇ ਆਦਮ ਤੂੰ ਇਸ ਹੱਵਾ, ਦੇ ਲਈ ਮਾਰ ਨਹੀਂ ਸਕਦਾ
ਇਕ ਮੇਰੇ ਲਈ, ਭਰੂਣ, ਮੁਹੱਈਆ ਕਰ ਨਹੀਂ ਸਕਦਾ ?

ਨਾਰਦ ਨੀ, ਨੀ ਅਜ ਸੁਣ ਲੈ ਮੈਂ ਤੇਰੇ ਲਈ ਕੀ ਕੁਝ ਕੀਤਾ
ਦੋ ਵੱਡੀਆਂ ਜੰਗਾਂ ਝੋਕੀਆਂ ਬਣ ਕੇ ਬਦਨੀਤਾ
ਕਿਤੇ ਰੂਸ, ਫਰਾਂਸ, ਜਪਾਨ, ਇੰਗਲੈਂਡ ਤੇ ਅਮਰੀਕਾ
ਆਸਟਰੀਆ, ਜਰਮਨ, ਹੰਗਰੀ ਸਭ ਲਈ ਪਲੀਤਾ
ਕੁੱਤਿਆਂ ਵਾਂਗਰ ਸੁੰਘਦੇ ਆਦਮ ਦਾ ਕੀਤਾ
ਵੱਡੇ ਵੱਡੇ ਗਭਰੀਟਾਂ ਦਾ ਲਹੂ ਰੱਜ ਰੱਜ ਪੀਤਾ
ਜਦ ਪਿਆਸ ਨਾ ਫਿਰ ਵੀ ਮਿਟ ਸਕੀ
(ਤੇ) ਨਾ ਮਿਟਦੀ, ਤੇਰੀ
ਮੈਂ ਕਿਹਾ ਕਿ ਲੈ ਸਾਂਭ ਲੈ ਹਿਟਲਰ ਦੀ ਨ੍ਹੇਰੀ
ਫਿਰ ਮੁਸੋਲੀਨੀ ਦੇ ਖੂਨ ਵਿਚ ਆਦਮ ਬੇ ਵੈਰੀ

ਮੈਂ ਜੋੜ ਸਿਆਣੇ ਆਖਿਆ ਕੋਈ ਢੰਗ ਬਣਾਈਏ
ਇਹ ਕੀ ਹਰ ਵੇਰੀਂ ਤੋਪਾਂ ਤਕ ਸਭ ਬਾਤ ਮੁਕਾਈਏ
ਇਸ ਵੇਰੀਂ ਵੱਖਰੇ ਖੂਨ ਵਿਚ ਇਸ਼ਨਾਨ ਕਰਾਈਏ
ਪਹਿਲਾਂ ਪਰਲ ਹਾਰਬਰ ਟੁੱਕਕੇ, ਇਕ ਭੂਤ ਜਗਾਈਏ
ਫਿਰ ਅਣੂੰ ਅਣੂੰ ਨੂੰ ਤੋੜ ਕੇ, ਕੁਝ ਜੌਹਰ ਵਖਾਈਏ
ਦੋ ਵਸਦੇ ਰਸਦੇ ਸ਼ਹਿਰ ਪਲਾਂ ਵਿਚ ਢੇਰ ਬਣਾਈਏ।
ਹਾਂ ਕੁਝ ਪ੍ਰਮਾਣੂ ਤੋੜ ਕੇ ਇਕ ਜੌਹਰ ਕਮਾਇਆ
ਜਦ ਤਿੰਨ ਲੱਖ ਡਿਗਰੀ ਤਾਪਮਾਨ ਤਕ ਬੰਬ ਅਜ਼ਮਾਇਆ
ਤੈਨੂੰ ਪਤੈ ਕਿ ਜਾਂਦੈ ਅੱਠ ਸੌ ਤਕ ਲੋਹਾ ਪਿਘਲਾਇਆ
ਤਿੰਨ ਚਾਰ ਹਜ਼ਾਰਾਂ ਤਾਪਮਾਨ ਧਰਤੀ ਤੇ ਆਇਆ
ਫਿਰ ਏਨੇ ਅੱਗ ਦੇ ਭਾਂਬੜਾਂ ਕੀ ਕੀ ਫੁਰਮਾਇਆ
ਇਉਂ ਲੋਹੇ ਦੇ ਪੁਲ ਪਿਘਲ ਕੇ ਗਏ ਜਿਉਂ ਮੋਮ ਬਣਾਇਆ
ਪੌਣਾ ਫੁੱਟ ਲੋਹ ਦੀਆ ਚਿਮਨੀਆਂ ਦਾ ਰੂਪ ਵਿਗੜਿਆ
ਫੁੱਟ ਫੁੱਟ ਦੀਆਂ ਕੰਧਾਂ ਤਿੜਕੀਆਂ, ਕੁਝ ਹੋਰ ਜਾਪਦਾ
ਲੱਕੜੀ ਦਾ ਘਰ ਸਾਂ ਰਾਖ, ਰਾਖ ਵੀ ਨਾ ਸੀ ਲਗਦਾ
ਇਉਂ ਆਦਮ ਬੋ ਸੀ ਆਦਮ ਦੀ ਆਵਾਜ਼ ਨਹੀਂ ਸੀ
ਇਹ ਨਵੀਂ ਬਿਮਾਰੀ ਸੀ, ਇਸਦਾ ਕੋਈ 'ਲਾਜ ਨਹੀਂ ਸੀ।

ਕਲ੍ਹ : ਬੱਸ ਕਹਿ ਲੀ, ਕਹਿ ਲੀ, ਆਦਮ ਦਾ ਪ੍ਰਤੀਕ ਬਣ ਗਿਐਂ ?
ਤੂੰ ਕਿਉਂ, ਕਿਉਂ ਕੁਝ ਕੁਝ ਆਪਣੇ ਜਿਹਾ ਸ਼ਰੀਕ ਬਣ ਗਿਐਂ ?
ਤੂੰ ਆਪ ਸਿਆਣੇ ਜੋੜੇ, ਹੁਣ ਬੀਮਾਰ ਬਣ ਗਿਐਂ
ਚੱਲ ਛੱਡਿਆ ਤੈਨੂੰ, ਕਹਿੰਦੇ ਆਪਣੀ ਹਾਰ ਬਣ ਗਿਐਂ

ਨਾਰਦ : ਇਹ ਹਾਰ ਨਹੀਂ, ਮੈਂ ਤੀਜੀ ਜੰਗ ਦੀ ਵਾਜ ਦਿਆਂਗਾ
ਤੇ ਮੁੜ ਨਹੀਂ, ਮਾਸ ਮਿੱਝ ਵੰਨੀਉਂ ਇਤਰਾਜ਼ ਦਿਆਂਗਾ।

ਕਲ੍ਹ : ਇਹ ਤੀਜੀ ਜੰਗ ਦੇ ਸੁਫਨਿਆਂ ਵਿਚ ਉਲਝਾ ਨਾ ਮੈਨੂੰ
ਉਸੇ ਧਰਸ ਜਿਹਾ, ਕੁਝ ਲੈ ਦੇ, ਸਸ ਫੁਸਲਾ ਨਾ ਮੈਨੂੰ।

ਨਾਰਦ ਜਿਉਂਦੇ ਨੇ ਜਿਊਣੈ, ਤੂੰ ਹੋਵੇਂ, ਚਾਹੇ ਮੈਂ ਵੀ ਹੋਵਾਂ
ਮੈਂ ਗਰਭ ਸਮੇਂ ਤੋਂ ਪਹਿਲਾਂ ਕਿੰਝ ਬੱਚਿਆਂ ਨੂੰ ਕੁਹਵਾਂ ?
ਜੇ ਉਂਜ ਵੀ ਬੰਦਾ ਸਮਝ ਗਿਆ ਨਹੀਂ ਸਾਡੀਆਂ ਖੈਰਾਂ।

ਕਲ੍ਹ : ਇਹ ਤੂੰ ਜਾਣੇ, ਤੇਰਾ ਕਰਮ ਅਤੇ ਨਾਰਦ ਦੀਆਂ ਜ਼ਹਿਰਾਂ
[ਨਾਰਦ ਥੱਕਿਆ ਹਾਰਿਆ, ਕੁਝ ਫੈਸਲਾ ਕਰਦਾ ਹੈ ਅਤੇ ਉਠਦਾ ਹੈ]



ਨਾਰਦ : ਚਲ ਉੱਠ ਆ ਚੱਲੀਏ, ਸਮਝ ਗਿਆਂ ਬੱਸ ਪਰਸ ਦਿਖਾ ਦੇ
ਤੂੰ ਵਾਲ ਖੋਲ੍ਹ, ਖੌਰੂ ਪਾ, ਵਖਰਾ ਰੰਗ ਸੁਲਘਾ ਦੇ,
ਜੇ ਸਿਰਫ, ਸਿਰਫ ਕੁੜੀਆਂ ਹੀ ਹੋਣ ਤਾਂ ਚੱਲ ਜਾਇਗਾ ?

ਕਲ੍ਹ : ਮੈਂ ਹੋਰ ਨਹੀਂ ਜਰਦੀ, ਮਿਹਦਾ ਤਕ ਜਲ ਜਾਏਗਾ

## ਤੀਸਰਾ ਦ੍ਰਿਸ਼

[ਮੇਲਾ ਚਲ ਰਿਹਾ ਹੈ। ਪਿੰਡ ਦੀਆਂ ਕੁਝ ਜ਼ਨਾਨੀਆਂ ਬੱਚਿਆਂ ਨਾਲ ਮੇਲੇ ਵਿਚ ਵਿਚਰ ਰਹੀਆਂ ਹਨ। ਰੌਲਾ ਰੱਪਾ ਚਲ ਰਿਹਾ ਹੈ। ਇਕ ਬੱਚੀ ਮਾਂ ਦੇ ਕੱਪੜੇ ਖਿੱਚਦੀ ਜ਼ਿਦ ਕਰਦੀ ਹੈ ਕਿ ਮਾਂ ਪੰਜ-ਚਾਰ ਤਾੜ ਤਾੜ ਕਰਦੀਆਂ ਬੱਚੀ ਨੂੰ ਜੜ ਦਿੰਦੀ ਹੈ।]

2 ਦੀ ਮਾਂ : ਤੈਨੂੰ ਮੌਤ ਪੈ ਜੇ (ਇਕ ਹੋਰ ਮਾਰ ਕੇ) ਕਿੰਜ ਤੂੰ ਸਤਾਉਣਾ ਰੱਖਿਐ ?
ਤੈਨੂੰ ਦੱਸਾਂ ?
[ਕਚੀਚੀ ਵੱਟਦੀ ਹੈ। ਦੂਜੀ ਜ਼ਨਾਨੀ ਉਸਦੀ ਬਾਂਹ ਛੁਡਾ ਕੇ]

ਦੂਜੀ : ਨਾ ਨੀ, ਨਾ ਨੀ, ਇਹ ਤਾਂ ਬੱਚੀ ਐ ਵਿਚਾਰੀ
ਐਵੇਂ ਹਰਖ ਨੀਂ ਕਰੀਂਦਾ (ਲੜਕੀ ਨੂੰ) ਆ ਜਾ ਪੁੱਤ ਮੇਰੇ ਕੋਲ
ਬੜੀ ਮਾਮੀ ਕੋਲ ਆ ਜਾ, ਆਪਾਂ ਮਾਂ ਦੀ ਆੜੀ ਟੁੱਕ
(ਮਾਂ ਵਲ ਇਸ਼ਾਰਾ ਕਰ ਕੇ)
ਇਹਨੂੰ ਕੱਲੀ ਨੂੰ ਈ ਜਾਣ ਦੇ। ਹੂੰਅ...

2 ਦੀ ਬੱਚੀ : ਮੈਂ ਨੀ, ਮੈਂ ਨੀ ਜਾਣਾ
(ਬਾਂਹ ਛੁਡਾ ਕੇ ਭੱਜ ਕੇ ਮਾਂ ਦੀਆਂ ਲੱਤਾਂ ਨੂੰ ਚਿਮਟ ਜਾਂਦੀ ਹੈ)

ਮਾਂ : ਭਾਬੀ ਜਾਣ ਦੇ ਤੂੰ, ਤੈਨੂੰ ਨੀ ਅਲਾਦ ਦਾ ਪਤਾ
ਇਹ ਤਾਂ ਨਾਨਕੀਂ ਵੀ ਭੂਤਰੇ ਨੇ ਜਾਂਦੇ ਫਿਰੇ
(ਬੱਚੀ ਵੱਲ)
ਸਿੱਧੀ ਹੋ ਕੇ ਤੁਰੀ ਚਲ, ਘਰੇ ਭੰਨੂ ਹੱਡੀਆਂ
[ਏਨੇ ਵਿਚ ਇਕ ਗੁਬਾਰਿਆਂ ਵਾਲਾ ਕੋਲ ਦੀ ਲੰਘਦਾ ਹੈ]

ਬੱਚੀ : ਭਾਈ, ਭਾਈ, ਮੰਮੀ ਭਾਈ ਤੋਂ ਗੁਬਾਰਾ ਲੈ ਦੇ

ਮਾਂ : ਹੂੰ... ਨੀ ਫੇਰ (ਮਾਰਨ ਲੱਗਦੀ ਹੈ) ਸਿੱਧੀ ਹੋ ਕੇ ਤੁਰੀ ਚੱਲ

ਬੱਚੀ : ਲੈਣੇ, ਮੈਂ ਤਾਂ ਲੈਣੇ
[ਬੱਚੀ ਵਿੱਟਰ ਜਾਂਦੀ ਹੈ, ਮਾਂ ਚਪੇੜ ਮਾਰਨ ਲਗਦੀ ਹੈ ਕਿ ਇਕ ਅਧਖੜ ਜਿਹਾ ਆਦਮੀ ਦਿੱਤ ਸਿੰਘ, ਸਾਈਕਲ ਸੁੱਟ ਕੇ, ਏਡਾ ਵੱਡਾ ਹੱਥ ਮਾਂ ਦੇ ਹੱਥ ਵਿਚਕਾਰ ਰੋਕ ਦਿੰਦਾ ਹੈ]

ਦਿੱਤ ਸਿੰਘ : ਹੈ, ਹੈ, ਕਮਲੀ ਨਾ ਹੋਵੇ। ਇਹ ਜੁਆਕੜੀ ਵਿਚਾਰੀ
ਗੁੱਸਾ ਕਰੀਂ ਸਹੁਰੇ ਘਰੇ, ਸਾਡੇ ਕੋਈ ਲੋੜ ਨੀ।
(ਬੱਚੀ ਦੇ ਉਸਦੀ ਡਰਾਉਣੀ ਸ਼ਕਲ ਵੇਖ ਕੇ ਅੱਥਰੂ ਜਿਵੇਂ ਹਨ, ਉਵੇਂ ਡੱਕ ਲੈਂਦੀ ਹੈ। ਲੜਕੀ ਨੂੰ)
ਕਿਉਂ ਠੀਕ ਹੈ ਨਾ ਮੁੰਨੀ? ਮਾਂ ਤਾਂ ਕਮਲੀ ਐ ਤੇਰੀ (ਮਾਂ ਨੂੰ)
ਬੱਚਾ ਕਹਿੰਦਾ ਹੁੰਦੈ 'ਮੈਂ ਤਾਂ ਸਾਰਾ ਮੇਲਾ ਚੱਕ ਲਾਂ'
(ਲੜਕੀ ਨੂੰ ਸਮਝਾਉਂਦਿਆਂ) ਕਿਉਂ, ਹੈ ਨਾਂ ਮੇਰਾ ਪੁੱਤ?

ਮਾਂ : ਵੀਰਾ ਤੈਨੂੰ ਨੀ ਪਤਾ
ਬੱਜੇ ਨਾਨਕੀਂ ਤਾਂ ਚਾਮ੍ਹਲੇ, ਸੰਭਾਲੇ ਵੀ ਨੀ ਜਾਂਦੇ
ਫੇਰ ਮਾਮਾ ਹੋਵੇ, ਅੱਥਰਾ ਜੁਆਕ ਹੋਵੇ, ਤੌਬਾ
[ਦਿੱਤ ਸਿੰਘ ਕੁਝ ਚਿਰ ਕੁਝ ਨਹੀਂ ਕਹਿੰਦਾ, ਸੁਣਦਾ ਰਹਿੰਦਾ ਹੈ। ਫੇਰ ਜੇਬ ਚੋਂ ਪੈਸੇ ਕੱਢਦਾ ਹੈ। ਭੁਕਾਨਾ ਲੈ ਕੇ ਬੱਚੀ ਨੂੰ ਫੜਾ ਦਿੰਦਾ ਹੈ। ਬੱਚੀ ਡਰਦੀ ਡਰਦੀ, ਚੁੱਪ ਕਰਕੇ ਭੁਕਾਨਾ ਫੜ ਲੈਂਦੀ ਹੈ, ਨਾਲੇ ਮਾਮੇ ਦੀ ਦਾੜ੍ਹੀ ਵੱਲ ਦੇਖੀ ਜਾਂਦੀ ਹੈ]

ਦਿੱਤ ਸਿੰਘ : ਲੈ ਲਾ ਪੁੱਤ, ਤੂੰ ਤਾਂ ਮੇਰਾ ਸ਼ੈਕਲ ਤੁੜਾ ਤਾ ਸੀ
ਵਿੰਗਾ ਹੋਇਆ ਪੈਡਲ, ਆਹ ਸਿੱਧਾ ਸੀ ਕਰੌਣਾ ਕਿਥੋਂ?
(ਸਾਈਕਲ ਚੁੱਕ ਕੇ ਅਗਲਾ ਮਡ-ਗਾਰਡ ਸਿੱਧਾ ਕਰਦਾ ਹੈ, ਫੇਰ ਹੈਂਡਲ ਠੀਕ ਕਰਦਾ ਹੈ)
ਠੀਕੈ, ਠੀਕੈ (ਮਾਂ ਨੂੰ) ਭਾਈ ਤੁਸੀਂ ਪਿੰਡ ਨੂੰ ਕਿ ਮੇਲੇ ਨੂੰ?

ਮਾਂ : ਜਾਣਾ ਕਿਥੇ, (ਲੜਕੀ ਵੱਲ ਇਸ਼ਾਰਾ ਕਰਕੇ)
ਏਸੇ ਨੇ ਬਥੇਰੀ ਮੱਤ ਮਾਰ ਲੀ
ਉਪਰੋਂ ਆਹ ਗਰਮੀ, ਚੁਮਾਸਾ ਕਿਵੇਂ ਲੱਗਿਐ!
ਪਾਣੀ ਪੀ ਕੇ ਖੂਹ ਤੋਂ, ਆਹ ਆਫਰੇ ਜੇ ਪਏ ਆਂ
ਮੱਥਾ ਟੇਕ ਆਈਏ, ਫੇਰ ਘਰੀਂ ਮੁੜ ਜਾਵਾਂਗੇ।

ਦਿੱਤ ਸਿੰਘ : ਮੈਂ ਵੀ ਪਿੰਡ ਚੱਲਿਆਂ, ਬਥੇਰਾ ਟੈਮ ਹੋ ਗਿਆ
ਊਂ ਤਾਂ ਭਾਈ ਕਹੇਂ, ਗੁੱਡੀ ਨਾਲ ਲੈ ਜਾਂ ਸ਼ੈਕਲ ਤੇ
ਥੋਨੂੰ ਘਰੀਂ ਜਾਂਦਿਆਂ ਵੀ ਆਥਣਾ ਤਾਂ ਹੋਈ ਜਾਊ
ਕਿਥੇ ਧੂੰਹੀਂ ਫਿਰੋਂਗੇ ਜੁਆਕੜੀ ਨੂੰ ਨਾਲ ਨਾਲ
ਊਂ ਤਾਂ ਏਹਨੇ ਦੇਖ ਲਿੱਤਾ ਮੇਲਾ ਵੀ, ਤੇ ਮਾਰ ਵੀ ਬਥੇਰੀ ਖਾ ਲੀ
[ਸਾਰੀਆਂ ਹੱਸ ਪੈਂਦੀਆਂ ਹਨ]

ਮਾਂ : ਲੈ ਜਾ ਵੀਰਾ, ਔਖੀ ਨਾ ਕਰੂਗੀ ਤੈਨੂੰ ਰਾਹ 'ਚ ਕਿਤੇ?



ਦਿੱਤ ਸਿੰਘ : ਔਖਾ ਕਾਹਦਾ, ਕਾਹਦਾ ਔਖਾ ਕਰੂਗੀ ਜੁਆਕੜੀ?
ਤੇਰੀਆਂ ਚਪੇੜਾਂ ਨੇ ਬਥੇਰੀ ਮੱਤ ਮਾਰ ਲੀ
ਇਹਨੂੰ ਹੋਸ਼ ਆਊਗੀ, (ਕੁੜੀ ਨੂੰ ਇਸ਼ਾਰਾ ਕਰ ਕੇ)
ਤਾਂ ਆਪਾਂ ਪਿੰਡ ਹੋਵਾਂਗੇ
ਠਹਿਰ ਮੱਲ, ਤੇਰੇ ਲਈ ਮੈਂ ਸ਼ੈਕਲ ਤੇ ਕਾਠੀ ਨਾ ਬਣਾ ਲਾਂ ਭੌਰਾ?
(ਮੋਢੇ ਤੋਂ ਪਰਨਾ ਲਾਹ ਕੇ ਸਾਈਕਲ ਦੇ ਅਗਲੇ ਡੰਡੇ ਤੇ ਵਲ੍ਹੇਟੇ ਜਿਹੇ ਮਾਰ ਕੇ ਕਾਠੀ ਬਣਾਉਂਦਾ ਹੈ) ਠੀਕ ਐ ਨਾ?
[ਇਕ ਬਾਂਹ ਨਾਲ ਕੁੜੀ ਨੂੰ ਚੁੱਕਦਾ ਹੈ ਅਤੇ ਭਮੱਤਰੀ ਜਿਹੀ ਕੁੜੀ ਅਗਲੇ ਡੰਡੇ ਤੇ ਬੈਠ ਜਾਂਦੀ ਹੈ। ਸਾਰੀਆਂ ਜ਼ਨਾਨੀਆਂ ਇਕ ਬੋਹੜ ਹੇਠ ਬੈਠੀਆਂ ਨੇ। ਪਾਣੀ ਪੀ ਕੇ ਹਟਦੀਆਂ ਹਨ]

ਮਾਂ : ਭਾਬੀ ਕੋਈ ਕਹਿ ਦੂ ਏਸ ਆਦਮੀ ਨੇ
ਤਿੰਨ ਤਿੰਨ ਕੁੜੀਆਂ ਵਿਚਾਰੀਆਂ, ਆਪ ਹੱਥੀਂ ਮਾਰੀਐਂ?

ਨਸੀਬੋ : ਕੀ, ਭੂਆ, ਕੀ?
ਕੁੜੀ ਹੈਰਾਨ ਹੋਈ ਮਾਂ ਵੱਲ, ਕਦੀ ਵੱਡੀਆਂ ਵੱਲ ਵੇਖੀ ਜਾਂਦੀ ਹੈ।
[ਇਕ ਕਨ-ਅੱਖੀਂ ਕੁੜੀ ਵੱਲ ਵੇਖਦੀ ਹੈ, ਕੁਝ ਪ੍ਰੇਸ਼ਾਨ ਜਿਹੀ ਝੋਲਾ ਸੁੱਟ ਕੇ, ਇਕ ਬਾਲੜੀ ਨੂੰ ਮੂੰਡੇ ਨਾਲ ਖੇਡਦਿਆਂ ਚਪੇੜ ਕੱਢ ਮਾਰਦੀ ਹੈ)

ਇਕ : ਆਪਣੇ ਪਤੰਦਰ ਦੇ ਨਾਲ ਨੀ ਸੀ ਜਾਇਆ ਜਾਂਦਾ?
ਹੁਣ ਕਦੇ ਏਥੇ, ਕਦੇ ਓਥੇ ਫਿਰੇਂ ਭੌਂਕਦੀ
ਬਈ ਮੇਲਾ ਤੇਰੇ ਬਾਪ ਦਾ ਐ (ਕਚੀਚੀ ਵੱਟ ਕੇ)
ਨਾ ਨਾ ਕਿਤੇ ਖੋ ਗਈ ਤਾਂ ਲੱਭੂ ਤੇਰਾ ਬਾਪ

ਨਸੀਬੋ : (ਹੈਰਾਨ ਹੋਈ) ਚਾਚੀ, ਚਾਚੀ
ਕੀਹਨੇ ਮਾਰੀਆਂ ਨੇ, ਕੰਨਿਆਂ ਵਿਚਾਰੀਆਂ
ਗੱਲਾਂ ਤਾਂ ਅਜੇਹੀਆਂ ਪਹਿਲਾਂ, ਪਹਿਲਾਂ ਵੀ ਚਿਤਾਰੀਆਂ ਸੀ
ਕਦੀ ਵੀ ਸੱਚ ਨਾ ਸੀ ਆਉਂਦਾ
(ਬੱਚੀ ਨੂੰ) ਖਬਰਦਾਰ ਜੇ ਖਰੂਦ ਕੀਤਾ

ਨਸੀਬੋ : ਚੱਲ ਚਾਚੀ ਜਾਣ ਦੇ
(ਫੇਰ ਭੂਆ ਨੂੰ ਇਸ਼ਾਰਾ ਕਰਕੇ)
ਮੈਂ ਪੁੱਛੂੰ ਬੁੜ੍ਹੀ ਉਤਮੀ ਤੋਂ

ਇਕ : ਪੁੱਛਣਾ, ਪੁਛਾਉਣਾ ਕੀ ਐ ਮਿੱਟੀ ਨੀ ਫਰੋਲੀ ਦੀ
(ਫੇਰ ਕੁਝ ਸੋਚ ਕੇ) ਤੇਰੇ ਚਾਚੇ ਦਿਤੇ ਸੂੰ ਨੇ

ਨਸੀਬੋ : (ਹੋਰ ਹੈਰਾਨ ਹੋਈ ਨੇ, ਉਚੀ ਆਵਾਜ਼ ਵਿਚ)
ਇਹ ਚਾਚੀ ਚਾਚੀ ਕਹਿੰਦੀ ਕੀ ਐ

ਮਾਂ : ਆਹੋ ਬੀਬੀ ਆਹੋ ਬੜੀ ਤੇਰੀ ਜਿੱਡੀ ਹੋਣੀ ਸੀ
ਚਾਚੀ ਤੇਰੀ ਕੁੜੀਆਂ ਦੇ ਹੇਰਵੇ ਨੇ ਮਾਰ ਲੀ

ਇਕ : ਹੇਰਵਾ ਨੀ, ਪਾਪ ਸੀ, ਪਤੈ ਕਿੱਦਾ ਮਾਰਦਾ ਸੀ
(ਕੰਨਾਂ ਤੇ ਹੱਥ ਧਰ ਕੇ) ਰਾਮ ਰਾਮ

ਨਸੀਬੋ : (ਪੱਥਰ ਹੋਈ) ਨਾ ਨਾ ਚਾਚੀ ਆਪ ਮਾਰਦਾ ਸੀ ?

ਮਾਂ : ਆਹੋ

ਨਸੀਬੋ : ਕਿੱਦਾਂ

ਮਾਂ : ਬਾਹਰ ਪਤਾ ਲੱਗਣਾ ਕਿ ਕੁੜੀ ਜੰਮੀ
ਭੂਤਾਂ ਵਾਂਗੂੰ ਹੱਸਦਾ, ਤੇ ਧੌਣ ਆ ਕੇ ਨੱਪਦਾ
ਉਹਨੇ ਕਦੀ ਦੇਖਣਾ ਨੀ, ਕਿੱਦਾਂ ਉਹ ਜੁਆਕੜੀ ਦੀ ਅੰਮਾਂ ਪਈ
ਕਿੱਦਾਂ ਖੜੀ, ਬੈਠੀ ਦਾਈ, ਚੁੱਕਣਾ ਕੁੜੀ ਨੂੰ
ਗਲਾ ਘੁੱਟਦਾ, ਅੱਧੀ ਕੁ ਜੁਆਕੜੀ ਦੀ ਚੀਕ
ਫੇਰ ਅੰਮਾਂ ਦੀਆਂ ਲੇਰਾਂ, ਉਹਨੇ ਗਾਹਲਾਂ ਕੱਢੀ ਜਾਣੀਆਂ
ਤੇ ਭੂਤ ਨੇ ਜੁਆਕੜੀ ਦੀ ਲੋਥ ਨੂੰ
ਤਾਂ ਮੰਜੇ ਉਤੇ ਮਾਰਨਾ, ਤੇ ਬਾਹਰ ਨਿਕਲ ਜਾਣਾ
ਫੇਰ ਰੱਬ ਜਾਣੇ ਕਿੱਦਾਂ, ਆਂਢਣਾਂ ਗੁਆਂਢਣਾਂ ਨੇ
ਬਾਹਰ ਆਉਂਣਾ, ਜੱਚਾ ਨੂੰ ਸੰਭਾਲਣਾ
ਤੇ ਬੱਚੀ ਨੂੰ ਸਮੇਟ ਆਉਣਾ

ਇਕ : ਏਵੇਂ ਹੀ ਹਰੇਕ ਵਾਰੀ
ਆਂਦਰਾਂ ਨੂੰ ਬੋਚ ਬੋਚ ਰੱਖਣਾ ਗਰੀਬਣੀ ਨੇ
ਏਵੇਂ ਹੀ ਹਰੇਕ ਵਾਰੀ ਭੂਤਨੇ ਦੇ ਵੱਸ ਪੈਣਾ
ਨਾ ਨਾ ਭਾਈ, ਕੰਸ ਤਾਂ ਸੁਣੀਂਦਾ ਸੀ
ਇਹ ਦਿੱਤਾ ਵੀ ਤਾਂ ਦੇਖ ਲਿੱਤਾ
ਉਪਰੋਂ ਜ਼ਨਾਨੀ ਨੇ ਤਾਂ ਰੋਈ ਜਾਣਾ
ਇਹਨੇ ਦਾਰੂ ਪੀ ਕੇ ਨਿੱਤ ਵਿਹੜੇ 'ਚ ਚਿੰਘਾੜੀ ਜਾਣਾ

ਮਾਂ : ਨਾ ਨਾ ਫੇਰ ਦੇਖ ਲੈ ਬਿਆਇਆ ਕੀ ਐ ?
ਇਕੋ ਪੁੱਤ ਜੰਮਿਆ, ਉਹ ਅੰਮਾਂ ਤੋਂ ਯਤੀਮ ਹੋਇਆ
ਬੱਚੀਆਂ ਦਾ ਹੇਰਵਾ

ਇਕ : ਊਂ ਤਾਂ ਜਿਹੜਾ ਆ ਗਿਆ, ਸਬੱਬੀ ਹੋਈ, ਬਚੀ ਜਾਣੈ



ਜਿੱਦਾਂ ਜਿੱਦਾਂ ਨਾਨੀ ਨੇ, ਜੁਆਕੜਾ ਸੰਭਾਲਿਆ
ਦੇਖ ਲੈ, ਜੁਆਨ ਹੋਇਆ, ਬਾਪ ਦਾ ਵੀ ਬਾਪ
ਆਥਣੇ, ਸਵੇਰੇ ਦਾਰੂ ਗੋਲੀਆਂ ਤੇ ਹੋਰ ਕੀ ਕੀ
ਆਹ ਤਾਂ ਕਹਿੰਦੇ ਬਾਪ ਵੀ ਸ਼ਰਾਬ ਛੱਡੀ ਬੈਠੇ

ਮਾਂ : ਕੀ ਐ ! ਹੋ ਗਿਆ ਸੋ ਹੋ ਗਿਆ
ਗੁਨਾਹ ਤਾਂ ਉਹ ਦੇ ਆਪਣੇ ਨੇ

ਇਕ : ਚਾਰ ਬੰਦੇ ਬੈਠੇ ਹੋਣ, ਚੁੱਪ ਕਰ ਜਾਣਗੇ
ਜਾਂ ਚਲ ਚਲੋ ਹੋ ਜੂਗੀ, ਆਇਆ ਹੋਇਆ ਪ੍ਰਾਹੁਣਾ ਕੋਈ
ਸੱਸਾਂ ਨਾ ਜੁਆਈਆਂ ਨੂੰ, ਮੱਥੇ ਲਾਉਣ ਦੇਣਗੀਆਂ
ਹੋਰ ਹੋਰ ਨਾਉਂ ਰੱਖ ਛੱਡੇ ਨੇ
(ਹਉਕਾ ਭਰ ਕੇ) ਛੱਡ ਭਾਈ, ਕੀਤੀ ਪਾਊ

ਮਾਂ : ਭਾਬੀ ਊਂ ਤਾਂ ਐਵੇਂ ਦਾ 'ਨੀ
ਜਦੋਂ ਮੈਨੂੰ ਮਿਲੂਗਾ ਤਾਂ ਖੌਫ ਜਾ ਤਾਂ ਆਊਗਾ
ਹੈ ਵੀ ਉਵੇਂ ਜੇਵੇਂ ਦਾ
ਫੇਰ ਜਦੋਂ ਦੂਰ ਚਲਾ ਜਾਊਗਾ ਤਾਂ ਏਵੇਂ ਲੱਗੂ
ਊਂ ਤਾ ਏਨਾ ਮਾੜਾ ਨੀ ਸਿਰ ਤੇ ਪਿਆਰ ਦੇਊ
ਸੁੱਖ ਸਾਂਦ ਪੁੱਛੂਗਾ

ਇਕ : ਪਾਪ ਬੀਬੋ ਪਾਪ ਹੁੰਦੈ, ਕਿਵੇਂ ਧੋਊ ?

ਨਸੀਬੋ : ਊਂ ਤਾਂ ਇਹਨੂੰ ਦੇਖ ਕੇ ਹੀ, ਹੋਰ ਜਾਂ ਤਾਂ ਲੱਗੂਗਾ
ਉਂਜ ਤਾਂ ਯਤੀਮ ਜਾ ਵੀ ਲੱਗੂਗਾ
ਕੱਲੀਆਂ ਚੁਗਾਠਾਂ ਵੀ ਤਾਂ, ਭੂਤਨਾ ਬਣਾ ਨਾ ਦੇਣ !
ਮੈਨੂੰ ਭੂਆ ! ਬੇਬੇ ਦੀ ਵੀ ਸੁੱਖ ਸਾਂਦ ਪੁੱਛੂਗਾ
ਛੋਟੋ ਬਾਹਰ ਖੇਡਦੀ ਹੋਊ
ਮਲ੍ਹਕੜੇ ਜੇ ਚਲਾ ਜਾਊ, ਚੁੱਪ ਚਾਪ ਮੋਢੇ ਤੇ ਬਿਠਾ ਲੂਗਾ
ਤੇ ਝੂਟੇ ਮਾਟੇ ਦੇਈ ਜਾਊ
ਉਹ ਵੀ ਓਵੇਂ ਤਾਇਆ ਭੂਤ, ਤਾਇਆ ਭੂਤ ਕਹੀ ਜਾਊ
ਉਹ ਵੀ ਓਵੇਂ ਹੱਸੀ ਜਾਊ, ਹੱਸੀ ਜਾਊ
ਜਦੋਂ ਕੋਈ ਕੋਲ ਆਊ, ਛੋਟਾ ਜਾ ਖੰਘੂਰਾ ਮਾਰੂ
ਛੋਟੋ ਨੂੰ ਉਤਾਰ ਕੇ, ਤੇ ਆਪ ਬੂਹਾ ਮਾਰ ਕੇ
ਕਿੰਨੀ ਦੇਰ ਬਾਹਰ ਹੀ ਨਾ ਆਊ
ਅੱਜ ਜਦੋਂ ਜਿੰਦੋ ਨੂੰ ਵੀ ਸਾਇਕਲ ਤੇ ਬਿਠਾਉਣ ਲੱਗਾ

ਹੋਰੂੰ ਜੇ ਨੀ ਜਾਪਦਾ ਸੀ ?

## ਚੌਥਾ ਦ੍ਰਿਸ਼

[ਨਹਿਰ ਦੀ ਪਟੜੀ ਤੋਂ ਨਹਿਰ ਵਿਚ ਉਤਰ ਕੇ ਦਿੱਤ ਸਿੰਘ ਨਹਿਰ ਪਾਰ ਕਰਨ ਲਗਦਾ ਹੈ । ਇਕ ਮੋਢੇ ਤੇ ਸਾਇਕਲ ਰੱਖਿਆ ਹੋਇਆ ਹੈ ਤੇ ਦੂਜੇ ਪਾਸੇ ਬੱਚੀ ਨੂੰ ਮੋਢੇ ਤੇ ਬਿਠਾਇਆ ਹੋਇਆ ਹੈ । ਜਦੋਂ ਪਾਣੀ ਗੋਡਿਆਂ ਤੱਕ ਹੋ ਜਾਂਦਾ ਹੈ ਤਾਂ ਬੱਚੀ ਡਰਦੀ ਹੈ ਕਿ ਦਿੱਤ ਸਿੰਘ ਦਾ ਪੈਰ ਅਚਾਨਕ ਟੋਏ ਵਿਚ ਡਿੱਗ ਪੈਂਦਾ ਹੈ। ਸੰਭਲਦਾ ਹੈ ਅਤੇ ਬੱਚੀ ਚੀਕ ਮਾਰਕੇ ਪਗੜੀ ਨੂੰ ਫੜਦੀ ਹੈ]

ਦਿੱਤ ਸਿੰਘ : ਓ ਤੇਰੀ, ਮਰ ਜੇਂ ਕੁੜੀਏ ਅੱਜ ਨੀ, ਅੱਜ ਨੀ ਬਚਦੀ ਸੀ
(ਖੜਾ ਹੋ ਜਾਂਦਾ ਹੈ)
ਬੱਸ ਬਚਦੀ ਬਚਦੀ ਬਚ ਗਈ
ਊਂ ਸਿੱਟਦਾ ਨੀ, ਪਰ ਪਾਣੀ, ਪਾਣੀ ਈ ਹੁੰਦਾ
(ਅਚਾਨਕ ਭੁਆਂਟਣੀ ਦੇ ਕੇ)
ਕਿ ਸਿੱਟ ਦਾਂ, ਸਿੱਟ ਦਾਂ, ਸਿੱਟ ਦਾਂ ?

[ਕੁੜੀ ਚੀਕਾਂ ਮਾਰਦੀ ਹੈ, ਉਹ ਜ਼ਰਾ ਕੁ ਸਿੱਟਣ ਦਾ ਡਰਾਮਾ ਕਰਦਾ ਹੈ, ਕੁੜੀ ਚੀਕਾਂ ਮਾਰੀ ਜਾਂਦੀ ਹੈ, ਉਹ ਫੇਰ ਖਲੋ ਜਾਂਦਾ ਹੈ, ਸਾਈਕਲ ਨਹਿਰ ਵਿਚ ਸੁੱਟ ਦੇਂਦਾ ਹੈ । ਸਾਈਕਲ ਡਿੱਗਦੇ ਨੂੰ, ਕੰਬਦੀ ਲੜਕੀ ਪੱਗ ਨੂੰ ਘੁੱਟ ਕੇ ਫੜ ਲੈਂਦੀ ਹੈ । ਦਿੱਤ ਸਿੰਘ ਖਲੋ ਜਾਂਦਾ ਹੈ । ਕੁੜੀ ਦੀਆਂ ਚੀਕਾਂ ਬੰਦ ਹੋ ਜਾਂਦੀਆਂ ਹਨ । ਦਿੱਤ ਸਿੰਘ ਖੜਾ ਰਹਿੰਦਾ ਹੈ । ਸ਼ਾਂਤੀ ਵਿਚ ਵਲ੍ਹੇਟਾ ਢਿੱਲਾ ਛੱਡ ਦਿੰਦੀ ਹੈ । ਦਿੱਤ ਸਿੰਘ ਦੋਵੇਂ ਹੱਥ ਕੁੜੀ ਦੀਆਂ ਕੱਛਾਂ ਹੇਠ ਦੇ ਲੈਂਦਾ ਹੈ । ਕੁੜੀ ਨੂੰ ਸਮਝ ਹੀ ਨਹੀਂ ਆਉਂਦੀ ਕਿ ਦਿੱਤ ਸਿੰਘ ਅਚਾਨਕ ਕੁੜੀ ਨੂੰ ਅਸਮਾਨ ਵਿਚ ਉਛਾਲ ਦੇਂਦਾ ਹੈ। ਕੁੜੀ ਚੀਕਾਂ ਤੇ ਚੀਕਾਂ ਮਾਰੀ ਜਾਂਦੀ ਹੈ । ਉਹ ਕੁੜੀ ਦੇ ਮੂੰਹ ਵਲ ਦੇਖਦਾ ਹੈ, ਉੱਚੀ ਉੱਚੀ ਹੱਸਦਾ ਹੈ, ਫੇਰ ਉਛਾਲ ਦੇਂਦਾ ਹੈ । ਫੇਰ ਇਕ ਦੋ ਭੁਆਂਟਣੀਆਂ ਦੇਂਦਾ ਹੈ ਅਤੇ ਫੇਰ ਕੁੱਛੜ 'ਚ ਘੁੱਟ ਲੈਂਦਾ ਹੈ । ਸਹਿਮੀ ਹੋਈ ਕੁੜੀ ਘੁੱਟ ਕੇ ਜੱਫੀ ਪਾ ਲੈਂਦੀ ਹੈ । ਦਿੱਤ ਸਿੰਘ ਕੁੜੀ ਦੇ ਮੋਢੇ ਤੇ ਆਪਣੀ ਠੋਡੀ ਰੱਖੀ ਹੋਈ ਹੈ ਜਿਵੇਂ ਮਾਵਾਂ ਧੀਆਂ ਮਿਲਦੀਆਂ ਹਨ । ਕੁਛ ਦੇਰ ਖੜਾ ਰਹਿੰਦਾ ਹੈ । ਫੇਰ ਬਾਹਰ ਆਉਂਦਾ ਹੈ । ਕੁੜੀ ਨੂੰ ਕੰਢੇ ਤੇ ਖਲ੍ਹਾਰਦਾ ਹੈ ਫੇਰ ਮੂੰਹ ਧੋਂਦਾ ਹੈ । ਫੇਰ ਸਾਇਕਲ ਬਾਹਰ ਕੱਢਦਾ ਹੈ । ਸਾਈਕਲ ਖਲ੍ਹਾਰਦਾ ਹੈ । ਡੰਡੇ ਤੇ ਲਾਇਆ ਪਰਨਾ ਭਿੱਜ ਜਾਂਦਾ ਹੈ । ਉਹ ਪੱਗ ਉਤਾਰਦਾ ਹੈ, ਉਸਦੀ



ਕਾਠੀ ਬਣਾਉਂਦਾ ਹੈ । ਜੂੜਾ ਠੀਕ ਕਰ ਕੇ ਬੰਨ੍ਹਦਾ ਹੈ ਅਤੇ ਲੜਕੀ ਨੂੰ ਉਸਤੇ ਬਿਠਾਉਣ ਲਗਦਾ ਹੈ]

ਲੈ ਕਾਠੀ ਵੀ ਵਧੀਆ ਬਣਗੀ
ਲੈ ਨਾਨੀ ਕੋਲ ਗਈ ਤੇ
ਮਾਂ ਦੇ ਪਹੁੰਚਣ ਤੋਂ ਪਹਿਲਾਂ ਖੁਛ ਖਾ ਪੀ ਕੇ
ਇਕ ਠੌਂਕਾ ਲਾ ਲੈਂਗੀ
ਦਿਨ ਦੇ ਸੁਪਨੇ, ਕੁਛ ਭਲੇ ਬੁਰੇ,
ਕੁਛ ਮੇਰੇ, ਕੁਛ ਤੇਰੇ ਵਰਗੇ, ਤੂੰ ਦੇਖ ਲਏਂਗੀ
ਮੈਨੂੰ ਤਾਂ ਸੁਪਨੇ ਡੰਗਦੇ ਨੇ, ਤੇ ਖਬਰੇ ਕੀ ਕੀ ਮੰਗਦੇ ਨੇ ।
(ਹਸਪਤਾਲ ਦੇ ਬਾਹਰ, ਬੋਹੜ ਹੇਠਾਂ ਮਦਾਰੀ ਤੇ ਜਮੂਰਾ ਤਮਾਸ਼ਾ ਸ਼ੁਰੂ ਕਰਦੇ ਹਨ)

ਮਦਾਰੀ : ਬੋਲ ਬਈ ਜਮੂਰੇ ਤੇਰੇ ਢਿੱਡ ਵਿਚ ਕੀ ?
ਜਮੂਰਾ : ਮੇਰੇ ?
ਮਦਾਰੀ : ਹਾਂ
ਜਮੂਰਾ : ਮੇਰੇ ?
ਮਦਾਰੀ : ਹਾਂ
ਜਮੂਰਾ : ਮੇਰੇ ? ਮੇਰੇ ?
ਮਦਾਰੀ : ਬੋਲ ਵੀ
ਜਮੂਰਾ : ਮੇਰੇ ਕੋਲੋਂ ਰੋਜ ਰੋਜ ਝੂਠ ਨਹੀਂ ਬੁਲਾਈਦਾ
ਮਦਾਰੀ : ਚੁੱਪ ਓਇ ਚੁੱਪ, ਮੈਨੂੰ ਸੱਚ-ਝੂਠ ਨਾ ਸਿਖਾਈ ਜਾ
ਸੱਚ ਨੂੰ ਜੇ ਝੂਠ, ਤੇ ਨਾ ਝੂਠ ਨੂੰ ਜੇ ਸੱਚ ਕਹੀਏ
ਕਿੱਥੇ ਬਹੀਏ, ਕਿੱਥੇ ਰਹੀਏ ?
ਜਮੂਰਾ : ਪਹਿਲਾਂ ਕਿੱਥੋਂ ਰਹਿਣ ਬਹਿਣ ਸਿਖਿਆ, ਸਿਖਾਇਆ ?
ਮਦਾਰੀ : ਤੂੰ ਕੀ ਫੇਰ ਬਾਜ਼ ਆਇਆ ?
ਤੈਨੂੰ ਕਿੰਨੀ ਵਾਰੀ ਆਖਿਐ, ਜੋ ਆਖਿਆ ਸੋ ਬੋਲੀਂ
ਐਵੇਂ ਹੋਰ ਹੋਰ ਬੋਲ ਕੇ ਹੀ, ਬਾਤ ਨੂੰ ਨਾ ਰੋਲੀਂ
ਕਿੰਨੀ ਵਾਰੀ ਕਿਹੈ ਬੋਲ, ਤੇਰੇ ਢਿੱਡ ਵਿਚ ਭੁੱਖ
ਜਮੂਰਾ : ਐਵੇਂ ਭੁੱਖ ਭੁੱਖ ਆਖ ਕੇ ਵਧਾਈ ਜਾਵਾਂ ਦੁੱਖ ?
ਮਦਾਰੀ : ਜਿੰਨਾ ਭੁੱਖ ਵਾਲਾ ਦੁੱਖ ਹੀ ਦਿਖਾਈ ਦੇਵੇਗਾ
ਇਹਨਾਂ ਬੋਲਿਆਂ ਨੂੰ ਉਨਾ ਹੀ ਸੁਣਾਈ ਦੇਵੇਗਾ
'ਕੇਰਾਂ ਫੇਰ ਆਖੀਂ', ਫੇਰ ਤੇਰੇ ਢਿੱਡ ਵਿਚ ਕੀ ?

ਜਮੂਰਾ : ਭਾਪਾ ਵੇਖ ਐਵੇਂ ਬੰਦਾ ਨਾ ਪਰਿੰਦਾਂ ਏਥੇ ਵੀ
ਮਦਾਰੀ : ਭਾਪਾ ? ਭਾਪਾ ਕੌਣ ?
ਏਥੇ ਨੇ ਮਦਾਰੀ ਤੇ ਜਮੂਰਾ, ਜਾਂ ਉਹ ਫੇਰ, ਅਹੁ ਕਤੂਰੀ
ਜਮੂਰਾ : ਅਹੁ ? ਕਤੂਰੀ ਨੀ, ਕਤੂਰਾ
ਮਦਾਰੀ : ਪਹਿਲਾਂ ਜੰਮ ਤਾਂ ਲੈ, ਤੇਰੀ ਮਾਂ ਕਤੂਰਾ ਕਿ ਕਤੂਰੀ
ਜਮੂਰਾ : ਵੇਖੀਂ, ਵੇਖੀਂ ਤਾਂ ਮਦਾਰੀ
ਇਹ ਕਤੂਰਾ ਵੀ ਮਦਾਰੀ
ਤੇਰੇ ਵਾਂਗ, ਮੇਰੇ ਵਾਂਗ ਪੂਛ ਢਿੱਡ 'ਚ ਲੁਕਾਈਂ
ਮਦਾਰੀ : ਤੂੰ ਵੀ ਢਿੱਡ ਹੀ ਦਿਖਾਈਂ, ਅਤੇ ਢਿੱਡ ਹੀ ਵਜਾਈਂ
ਤੈਨੂੰ ਪਤੈ ਹੋਊ ਕੀ ?
ਜਮੂਰਾ : ਮੈਨੂੰ ਕੁਝ ਨੀ ਥਿਆਉਂਦਾ, ਏਥੇ ਬੰਦਾ ਨਾ ਪਰਿੰਦਾ,
ਨਾ ਕੋਈ ਆਉਂਦਾ ਨਾ ਕੋਈ ਜਾਂਦਾ
ਮਦਾਰੀ : ਫੇਰ ਉਹੀਓ ਬਾਤ (ਆਪਣੇ ਆਪ ਨਾਲ)
ਤੈਨੂੰ ਕੀ ਪਛਾਣ ਆਊਗੀ ?
ਏਥੇ ਮੁੰਡੇ ਮੁੰਡੇ ਆਉਣ, ਅੰਮਾਂ ਜਾਣ ਜਾਊਗੀ
ਜਮੂਰਾ : ਕਿਹੜੀ ਅੰਮਾਂ, ਕਿਹੜਾ ਮੁੰਡਾ, ਕਿਹੜਾ ਮੁੰਡੇ ਦਾ ਪਿਉ
ਮੈਨੂੰ ਅੱਜ ਤਾਂ, ਮਦਾਰੀ, ਤੂੰਹੀਉਂ, ਜਾਪਦੈਂ ਦਿਉ
[ਕਾਰਾਂ ਵਿਚ ਕੁਝ ਬੰਦੇ ਆਉਂਦੇ ਨੇ, ਹਸਪਤਾਲ ਦਾ ਕਮਰਾ ਖੁਲ੍ਹਦਾ ਹੈ। ਇਨ੍ਹਾਂ ਵਿਚ ਆਦਮੀਆਂ ਤੇ ਤੀਵੀਆਂ ਦੀ ਕਤਾਰ ਬਣਦੀ ਹੈ ਅਤੇ ਦਰਵਾਜ਼ੇ ਥਾਣੀਂ ਅੰਦਰ ਲੰਘ ਜਾਂਦੀ ਹੈ]
ਮਦਾਰੀ : ਬੱਸ, ਬੱਸ ਤੂੰ ਆਪਣੀ, ਜ਼ਬਾਨ ਨੂੰ ਸੁਆਰੀਂ
ਇਕ ਗੱਲ ਜਦੋਂ ਆਖਣੀ ਹੈ, ਆਖਣਾ ਮਦਾਰੀ
ਇਕ ਛੋਟੀ ਜੇਹੀ ਚਾਦਰ ਵਿਛਾਈ ਜਾ
ਜਮੂਰਾ : ਮਦਾਰੀ ?
ਮਦਾਰੀ : ਉਹੀਓ ਭੁੱਖ ਵਾਲਾ ਖੇਲ੍ਹ ਤੂੰ ਰਚਾਈ ਜਾ
ਜਮੂਰਾ : ਮਦਾਰੀ ?
ਮਦਾਰੀ : ਤੂੰ ਗਿਣੀ, ਨਾ ਗਿਣਾਈਂ (ਕੀ) ਦਿੰਦੇ ਆਦਮੀ
ਜਮੂਰਾ : ਮਦਾਰੀ ?
ਮਦਾਰੀ : ਤੇ ਨਾ ਗਿਣੀ ਕਿੰਨੇ ਨੋਟ ਹੋਣ ਲਾਜ਼ਮੀ
ਜਮੂਰਾ : ਮਦਾਰੀ ?
ਮਦਾਰੀ : ਜਿਹੜਾ ਨੋਟ ਆਵੇ, ਚੁੱਕੀਂ, ਪਾਈਂ ਥੈਲੇ 'ਚ



ਜਮੂਰਾ : ਮਦਾਰੀ ?
ਮਦਾਰੀ : ਇਹ ਨਹੀਂ ਉਹੀਓ ਨੋਟ ਜਿਹੜੇ ਹੁੰਦੇ ਮੇਲੇ 'ਚ
ਜਮੂਰਾ : ਮਦਾਰੀ ?
ਮਦਾਰੀ : ਉਥੇ ਭਾਨ ਬਹੁਤੀ, ਇਕਾ ਦੁੱਕਾ ਨੋਟ ਹੀ
ਜਮੂਰਾ : ਮਦਾਰੀ ?
ਮਦਾਰੀ : ਇਥੇ ਭਾਨ ਦੀ ਨਾ ਗੱਲ, ਇੱਕਾ ਦੁੱਕਾ ਵੋਟ ਵੀ
ਜਮੂਰਾ : ਮਦਾਰੀ ?
[ਇਕ ਅੰਨ੍ਹੀ ਬੁੱਢੀ, ਗਲ ਵਿਚ ਲੀਰਾਂ, ਹੱਥ ਵਿਚ ਡੋਲੂ ਫੜੀ ਪਿੱਪਲ ਦੇ ਪਿੱਛੋਂ ਆ ਜਾਂਦੀ ਹੈ। ਜਮੂਰਾ ਉਸ ਦੀ ਸ਼ਕਲ ਸੂਰਤ ਦੇਖ ਕੇ ਘਬਰਾ ਜਾਂਦਾ ਹੈ। ਅਤੇ ਸੁੰਗੜਦਾ ਸੁੰਗੜਦਾ ਮਦਾਰੀ ਵੱਲ ਸਰਕਣ ਲੱਗਦਾ ਹੈ]
ਬੁੱਢੀ : ਤੁਹਾਡੇ ਨਾਲ ਕੋਈ ਜ਼ਨਾਨੀ ਨੀ, ਤੇ ਵੱਖਰੀ ਹੀ ਤੋਰ
(ਆਪਣੇ ਆਪ ਨਾਲ) ਨਾ ਕੋਈ ਪਿੱਪਲੀ ਦਾ
ਨਾ ਕੋਈ ਏਥੇ ਆਉਣ ਜਾਣ ਵਾਲਾ, ਇਹ ਤਾਂ ਹੋਰ, ਕੋਈ ਹੋਰ
ਊਂ ਤਾਂ ਚਾਲ ਤੋਂ ਵੀ ਜਾਪਦਾ ਨਾ, ਨਹੀਂਉ ਕੋਈ ਹੋਰ
ਇਹ ਹਾਂ ਆਦਮੀ ਦੀ ਚਾਲ, ਤੇ ਕੋਈ ਬੱਚਾ ਵੀ ਹੈ ਨਾਲ
(ਬੱਚਾ ਹੋਰ ਡਰ ਜਾਂਦਾ ਹੈ) ਛੇਤੀ ਦੱਸ ਦੇ ਤੂੰ ਕੌਣ ?
ਨਹੀਂ ਤਾਂ ਪੁੱਟ ਸੁਟੂੰ ਵਾਲ
[ਆਪਣੇ ਵਾਲ ਕੋਹਣ ਲਗਦੀ ਹੈ, ਮਦਾਰੀ ਝਟਾ ਪਟ ਬੰਸਰੀ ਤੇ ਡਮਰੂ ਵਜਾਉਣ ਲਗਦਾ ਹੈ ਅਤੇ ਬੁੱਢੀ ਨਾਰਮਲ ਹੋਣ ਲਗਦੀ ਹੈ]
ਮਦਾਰੀ : (ਜਮੂਰੇ ਨੂੰ) ਤੈਨੂੰ ਪਤੈ ਕੀ ਐ ਪਿੰਡ, ਤੈਨੂੰ ਪਤੈ ਕੀ ਐ ਸ਼ਹਿਰ ?
ਜਮੂਰਾ : ਤੈਨੂੰ ਪਤੈ ?
ਮਦਾਰੀ : ਤੈਨੂੰ ਪਤੈ ਕੀ ਐ ਖੰਡ, ਤੈਨੂੰ ਪਤੈ ਕੀ ਐ ਜ਼ਹਿਰ?
ਜਮੂਰਾ : ਤੈਨੂੰ ਪਤੈ ?
ਮਦਾਰੀ : ਕੀ ਨੇ ਛੱਪੜਾਂ ਦੇ ਕੰਢੇ, ਕੀ ਐ ਅੱਜ ਵਾਲੀ ਨਹਿਰ ?
ਜਮੂਰਾ : ਤੈਨੂੰ ਪਤੈ ?
ਮਦਾਰੀ : ਕੀ ਐ ਅੱਲ੍ਹਾ ਦਾ ਸਰਾਪ, ਕੀ ਐ ਰੱਬ ਵਾਲਾ ਕਹਿਰ ?
ਜਮੂਰਾ : ਤੈਨੂੰ ਪਤੈ ?
ਮਦਾਰੀ : ਮੈਨੂੰ ਪਤੈ, ਮੈਨੂੰ ਪਤੈ, ਮੈਨੂੰ ਪਤੈ, ਤੈਨੂੰ ਨੀ
ਤੈਨੂੰ, ਤੇਰੇ ਭੈਣ ਭਾਈਆਂ ਨੂੰ, ਸਮੇਤ ਮੇਰੇ ਵੀ
ਇਕ ਰੱਬ ਹੈ ਤਾਂ, ਕਿੰਨੇ ਹੈਗੇ ਰੱਬ ਦੇ ਸ਼ਰੀਕ
ਕੀਹਨੂੰ ਗਲਤ ਮਲਤ, ਗਲਤ ਮਲਤ ਆਖੋ, ਕੀਹਨੂੰ ਠੀਕ

(ਬੁੱਢੀ ਵੱਲ ਇਸ਼ਾਰਾ ਕਰਕੇ)
ਏਸ ਬੁੱਢੀ ਦੀ ਜੁਆਨੀ ਹੈ ਨੀ, ਆਪਣਾ ਨੀ ਬਾਲ
ਏਹਦਾ ਪੈਣ ਸੌਣ, ਖਾਣ ਪੀਣ ਆਉਣ ਜਾਣੀ ਚਾਲ

ਬੁੱਢੀ : ਜੀਹਨੇ ਜੰਮਣੈ, ਤੀ ਮੁੰਡਾ ਲੈਣੇ, ਲੈ ਕੇ ਆਉਣਾ ਮੈਂ
ਕਹਿੰਦੇ ਮੈਨੂੰ ਅੰਨ੍ਹ ਦਾਈ, ਹੱਥੀਂ ਬਹਿਕੇ ਆਉਣੈ ਮੈਂ
ਮੇਰੇ ਹੱਥੀਂ ਮੁੰਡਾ ਹੁੰਦੈ, ਤੇ ਅਹੁ ਤੁਲਸਾਂ ਦੇ ਕੁੜੀ
ਮੇਰੇ ਸਾਂਭਦੇ ਪਿੰਡਾਂ ਨੂੰ, ਸੰਭਾਲੇ ਕਿਹੜੀ ਬੁੜੀ ?

ਮਦਾਰੀ : ਮਾਈ ਝੂਠ ਝੂਠ ਝੂਠ
ਤੂੰ ਵੀ ਮੁੰਡੇ ਨੇ ਜਮਾਏ ਅਤੇ ਕਾਕੀਆਂ ਵੀ ਆਈਆਂ
ਪੇਕਿਆਂ ਵਿਹਾਈਆਂ, ਮਾਨੋ ਸਹੁਰਿਆਂ ਮੰਗਾਈਆਂ
(ਜਮੂਰੇ ਨੂੰ) ਇਹਨੂੰ ਹੋਰ ਵੱਲ ਆਉਂਦਾ ਸੀ
(ਬੁੜ੍ਹੀ ਨੂੰ) ਸੁਣਾਵਾਂ ਮਾਈ ?

ਬੁੱਢੀ : ਕੀ ? ਖੁਲ੍ਹਾ ਬੋਹੜ ਖੁਲ੍ਹਾ ਰਾਹ, ਕਿੰਨੇ ਆਉਂਦੇ ਜਾਂਦੇ ਜੀ
ਜਿੰਨਾ ਭੌਂਕ ਲੈ, ਮਦਾਰੀ ਹੈਂ, ਨਹੀਂ ਕੋਈ ਮਾਂਦਰੀ
ਜਦੋਂ ਰਾਠ ਕਹਿੰਦੈ, ਕੁੜੀ ਨੀ, ਕੁੜੀ ਨੀ ਚਾਹੀ ।
ਵਾਜ ਦਿੱਤ ਸਿੰਹੁ ਦੀ ਬੜੀ ਐ ਕਿ ਸੰਘੀ ਨੱਪਣੀ

ਮਦਾਰੀ : ਅੱਛਾ, ਉਹ ਤੂੰ ਸੀ, ਤੈਨੂੰ ਮਾਰ ਰਹੀ ਸੀ !
ਬੋਲ ਬੋਲ, ਦੱਸ ਕਿੱਦਾਂ ਤੂੰ ਸੀ ਸੰਘੀ ਨੱਪਦੀ ?
ਕਾਲਾ ਜਾਦੂ ਤੇਰੇ ਕੋਲ ਸੀ, ਦਬੱਲੀ ਆਵੀਂ ਵੀਰ ?

ਬੁੱਢੀ : ਤੇ ਮੈਂ ਮਣਕਾ ਨਪੀੜ, ਕਹਿੰਦੀ ਘੱਲੀ ਆਵੀਂ ਵੀਰ
ਬੱਸ ਤਿੰਨੇ ਵੇਰੀ ਕਹਿੰਦੀ ਦੇਖਾਂ, ਲੋਥੜਾ ਤਾਂ ਚੁੱਪ
ਅੱਗੇ ਬਾਪ ਜਾਣੇ, ਦਾਦਾ ਜਾਣੇ, ਦਾਦੀ, ਅੰਮਾਂ ਚੁੱਪ

ਮਦਾਰੀ : ਕਿੰਨੇ ਲੋਥੜੇ ਸੀ, ਕੌਣ ਕਹਿੰਦਾ ਘੱਲੀ ਆਵੀਂ ਵੀਰ ?

ਬੁੱਢੀ : (ਬੁੱਢੀ ਦੁਹੱਥੜੀਂ ਰੋਣ ਲਗ ਪੈਂਦੀ ਹੈ) ਮੈਥੋਂ ਭੁੱਲ ਹੋ ਗੀ

ਮਦਾਰੀ : ਭੁੱਲ ?

ਬੁੱਢੀ : ਭੁੱਲਾਂ ਭੁੱਲ ਜਾਵੀਂ ਵੀਰ
ਜੇ ਮੈਂ ਮਾਵਾਂ ਦੇ ਹੀ ਅੱਥਰੂ ਸਮੇਟ ਲੈਂਦੀ ਕਦੀ
ਇਹਨਾਂ ਬੋਲੀਆਂ ਕਰੁੱਤਾਂ ਵਿਚੋਂ ਕਿਹੜੀ ਆਪਣੀ
ਜੇ ਮੈਂ ਜੰਮਦੀ ਤਾਂ ਵਿੰਹਦੀ ਕੀ ਹੈ ਖੋਹ ਦਾ ਧਰਵਾਸ
ਕੀ ਹੈ ਥਣਾਂ ਦਾ ਉਬਾਲ, ਕੀ ਹੈ ਚੀਕ ਦੀ ਪਿਆਸ
ਮੈਂ ਤਾਂ ਵੇਖੀਆਂ ਨੇ ਤਿਉਰ ਨਾਲੇ ਜੁੱਤੀਆਂ ਦੀ ਜ਼ਰੀ



ਮੈਨੂੰ ਮਾਰ ਜੁੱਤੀਆਂ, ਮੈਂ ਕਾਹਦੀ ਜਿਉਂਦੀ, ਕਾਹਦੀ ਮਰੀ
ਮੁੰਡਾ ਕੁੜੀ ਜਿਉਂਦਾ ਮੋਇਆ ਵੀ ਕਹਾਊ ਬਾਪ ਦਾ
ਮੇਰੇ ਹੱਥੀਂ ਮੋਇਆ ਲੋਥੜਾ ਤਾਂ ਹੋਊ ਪਾਪ ਦਾ
(ਢਿੱਡ ਵਿਚ ਮੁੱਕੀਆਂ ਮਾਰਨ ਲਗਦੀ ਹੈ)
ਪੁੱਤਾਂ ਵਾਲਿਉ, ਨਸੀਬ ਮੇਰੇ ਵਾਸਤੇ ਵੀ ਨਹੀਂ,
ਰੱਬਾ ਮੇਰਿਆ ਸਮੇਟ, ਮੇਰੇ ਪਾਪਾਂ ਦੀ ਵਹੀ
(ਫੇਰ ਸਿਰ ਮਾਰਨ ਲਗਦੀ ਹੈ)
ਪਾਪਾਂ ਦੀ ਵਹੀ, ਇਹ ਮੇਰੇ ਪਾਪਾਂ ਦੀ ਵਹੀ

ਮਦਾਰੀ : ਵੇਖ ਵੇਖਦੈਂ ਜਮੂਰੇ
(ਜਮੂਰਾ, ਪੱਥਰ ਹੋਇਆ ਖਲੋਤਾ ਹੈ, ਰਤਾ ਕੁ ਹਿਲਦਾ ਹੈ ਅਤੇ ਮਦਾਰੀ ਹਲੂਣ ਕੇ ਜਗਾਉਂਦਾ ਹੈ)

ਜਮੂਰਾ : ਹੈਂ ਮਦਾਰੀ ! ਹੈਂ ਮਦਾਰੀ !

ਮਦਾਰੀ : ਤੂੰ ਹੈ ਦੇਖਣੀ ਜਮੂਰੇ, ਕਿਹੜੀ ਤੇਰੀ ਮੇਰੀ ਵਾਰੀ
ਕਦੀ ਅਨ੍ਹੀ ਦਾਈ ਹੁੰਦੀ ਸੀ, ਇਹ ਅੱਜ ਮੰਗਤੀ
ਇਹਨੂੰ ਰੋਟੀ ਤੋਂ ਇਲਾਵਾ ਨਾ ਕੋਈ ਹੋਰ ਬੇਨਤੀ
ਇਹਨੂੰ ਕੰਜਕਾਂ ਦੀ ਕੂਕ ਕਦੀ ਤੁੰਬ ਸੁੱਟਦੀ
ਤੇ ਇਹ ਆਪਣੀ ਹੀ ਵਾਲ, ਜਾਣੋ ਪਿੰਜ ਸੁੱਟਦੀ

ਜਮੂਰਾ : ਮਦਾਰੀ ਤੇਰਾ ਕੀ ਤਮਾਸ਼ਾ, ਤੈਨੂੰ ਆਉਂਦਾ ਹੋਊ ਹਾਸਾ
ਅਹਿ ਸਵੇਰ ਦਾ ਹੀ ਖਾਲੀ, ਮੇਰਾ ਠੂਠਾ ਤੇਰਾ ਕਾਸਾ
ਕਿਤੇ ਹੋਰ ਨੀ ਤਮਾਸ਼ਾ ਹੁੰਦਾ, ਮੁੱਕ 'ਗੇ ਨੇ ਲੋਕ ?
ਇਹ ਤਾਂ ਝੂਠ ਨੀ ਮਦਾਰੀ, ਕਿਥੇ ਭੁੱਖ ਦੇਵਾਂ ਝੋਕ ?
ਮੈਂ ਤਾਂ ਚੱਲਿਆਂ

ਮਦਾਰੀ : ਜਮੂਰਾ ਨਈਂ ਮਦਾਰੀ ਜਾਪਦਾ
ਜਦੋਂ ਤੀਕ ਉਹ ਨਾ ਭੁੱਖ ਦਾ ਸਰੀਰ ਨਾਪਦਾ
(ਅੰਦਰੋਂ ਇਕ ਜੋੜਾ ਹੱਸਦਾ ਹੱਸਦਾ ਬਾਹਰ ਆਉਂਦਾ । ਮਦਾਰੀ ਜਮੂਰੇ ਨੂੰ ਤਿਆਰ ਕਰਦਾ ਹੈ)
ਮੈਂ ਮਦਾਰੀ, ਤੂੰ ਜਮੂਰਾ, ਤੇ ਅਹਿ ਲੈ ਨੋਟ ਆਏ ਨੋਟ
ਅੱਖਾਂ ਖੋਲ੍ਹ, ਢਿੱਡ ਘੁੱਟ, ਉਹਨਾਂ ਅੱਖੀਆਂ ਨੂੰ ਬੋਚ
(ਠੂਠੇ ਵਿਚ ਦਸਾਂ ਦਾ ਨੋਟ ਸੁੱਟ ਕੇ ਜੋੜਾ ਜਲਦੀ ਨਾਲ ਟੁਰਦਾ ਬਣਦਾ ਹੈ)

ਜਮੂਰਾ : ਏਡਾ ਨੋਟ ? ਨਾ ਕੋਈ ਭਾਨ ?

ਮਦਾਰੀ : ਨਾ ਹੈਰਾਨ ਹੋਈ ਜਾ

ਏਨੀ ਠੀਕ ਨੀ ਹੈਰਾਨੀ, ਕੀ ਤਮਾਸ਼ਾ ਕਰੇਂਗਾ
(ਬੁੱਢੀ ਨੂੰ) ਮਾਤਾ ਰੋਟੀ ਆਜੂ, ਹੋਰ ਚੀਕਣਾ ਵੀ ਜਾਣ ਦੇ
ਤੇਰੇ ਪਾਪਾਂ ਦੇ ਬੜੇ ਹੀ ਭਾਈਵਾਲ ਆਣਗੇ
ਜਿਹੜੇ ਕਦੀ ਵੀ ਨਾ ਰੋਣਗੇ, ਨਾ ਪਛੋਤਾਣਗੇ
ਇਹ ਤਾਂ ਕਦੀ ਵੀ ਨਾ ਰੋਣਗੇ, ਨਾ ਪਛੋਤਾਣਗੇ

## ਪੰਜਵਾਂ ਦ੍ਰਿਸ਼

(ਹਲਕੀ ਹਲਕੀ ਰੋਸ਼ਨੀ ਹੈ ਜਿਥੇ ਚਿਹਰੇ ਸਪਸ਼ਟ ਨਜ਼ਰ ਨਹੀਂ ਆਉਂਦੇ। ਸ਼ਰਾਬ ਦਾ ਦੌਰ ਹੈ। ਮੁੰਡੇ ਦੇ ਜੰਮਣ ਦੀ ਖੁਸ਼ੀ ਮਨਾਈ ਜਾ ਰਹੀ ਹੈ। ਇਕ ਜਣਾ ਦੂਜੇ ਦੇ ਗਲ ਪੈਣ ਨੂੰ ਫਿਰਦਾ ਹੈ)

1 : ਬੱਸ ਕਰ ਜਾਂ ? ਤੂੰ ਮੈਨੂੰ ਬੱਸ ਕਰ, ਬੱਸ ਕਹਿਨੈ ?
ਜਾਹ ਨਹੀਂ ਕਰਦਾ, ਜਾਹ ਨਹੀਂ ਕਰਦਾ, ਬੱਸ ਕਰ ਕਹਿਨੈਂ ?
ਮੁੰਡਾ ਮੇਰਾ, ਮੈਂ ਮੁੰਡੇ ਦਾ ਪਿਉ ਤੂੰ ਮੈਨੂੰ ਬੱਸ ਕਰ ਕਹਿਨੈਂ ?
(ਬੁਲਬੁਲੀ ਮਾਰ ਕੇ) ਕੁੜੀਆਂ ਦਾ ਪਿਉ !
ਮੈਨੂੰ ਬੱਸ ਕਰ, ਬੱਸ ਕਰ ਕਹਿੰਦੈਂ ?
[ 2 ਉਠ ਕੇ ਜਾਣ ਲਗਦਾ ਹੈ, 3 ਉਸਨੂੰ ਬਾਹੋਂ ਫੜ ਕੇ ਬਿਠਾ ਲੈਂਦਾ ਹੈ, ਮੁੰਡੇ ਦੇ ਪਿਉ ਨੂੰ ਝਟਕਾ ਦੇ ਕੇ ਸਮਝਾਉਣ ਲਗਦਾ ਹੈ]

3 : ਤੇਰਾ ਪੁੱਤ ਬਹੁਤੈ, ਇਸਦਾ ਚਾਚਾ ਨੀ ਲਗਦਾ ?
ਕਹਿ, ਨਹੀਂ ਲਗਦਾ ?
ਪਿਉ ਪੁੱਤ ਤਾਂ ਬੱਸ ਕਦੀ ਕਦਾਈਂ ਗੱਲ ਕਰਦੇ ਨੇ
ਚਾਚਾ ਅਤੇ ਭਤੀਜਾ, ਜਿਉਂ ਆੜੀ ਲਗਦੇ ਨੇ
ਤੇਰੀ, ਘਰਵਾਲੀ ( 2 ਵੱਲ ਇਸ਼ਾਰਾ ਕਰਕੇ) ਭਾਬੀ ਪਹਿਲਾਂ ਲਗਦੀ ਐ

1 : (ਸਮਝਣ ਦੇ ਰਉਂ ਵਿਚ) ਹਾਂ ਬਈ ਭਾਬੀ ਤਾਂ ਭਾਬੀ ਹੁੰਦੀ ਐ

3 : ਹਾਂ ! ਫਿਰ ਭਾਬੀ ਦਾ ਪੁੱਤ, ਆਪਣਾ ਪੁੱਤ ਨਾ ਹੋਇਆ ?

1 : ਹਾਂ ਬਈ, ਭਾਬੀ ਦਾ ਪੁੱਤ ਆਪਣਾ ਪੁੱਤ

3 : ਫਿਰ ਕਾਹਦਾ ਗਧੀ ਗੇੜ ਹੈ ?
ਕਿਉਂ ਤੂੰ ਅੱਜ ਦਾ ਦਿਨ ਅਪਣਾ ਨਹੀਂ ਬਣਨ ਦਏਂਗਾ ?
ਤੇਰਾ ਪੁੱਤ ਮਹਿੰਗਾ ਸਿੰਘ ਦਾ, ਐਮ. ਸਿੰਘ ਦਾ ਬੇਟਾ
ਤੇ ਗਮਦੂਰ ਸਿੰਹੁ, ਮੇਰਾ ਤੇ ਸਭ ਦਾ ਬੇਟਾ
ਉੱਠ, ਮੁੰਡੇ ਦੇ ਚਾਚੇ ਨੂੰ, ਉਠ, ਪਾ ਗਲਵਕੜੀ
[ਗਲਵਕੜੀ ਪਾਉਂਦੇ ਹਨ ਅਤੇ 1, 2 ਨੂੰ ਗਲਵਕੜੀ ਪਾ ਕੇ ਰੋਣ



ਲਗਦਾ ਹੈ]

1 : ਤੈਨੂੰ ਜਦੋਂ ਪਤਾ ਸੀ, ਸਾਡੇ ਪੁੱਤ ਆਉਣਾ ਹੈ
ਫਿਰ ਤੂੰ ਲੇਟ ਕਿਉਂ ਆਇਆ ?
ਤੇਰੇ ਨਾਉਂ ਦੀ ਦਾਰੂ ਤਾਂ ਮੈਂ ਕੱਲਿਆਂ ਈ ਪੀ ਲਈ
ਪਾ ਘੁੱਟ ਪਾ ਮੇਰੇ, ਆਪਣੇ ਨਾਉਂ ਦੀ
ਤੇ ਤੂੰ ਆਹ ਲੈ (ਉਸ ਨੂੰ ਪੈਗ ਫੜਾਉਂਦਾ ਹੈ) ਪੀ ਲਉ, ਪੀ ਲਉ
ਮੇਰੇ ਨਾਉਂ ਦੀ ਬੱਸ ਏਨੀ, ਛਿੱਟ ਹੋਰ, ਹੋਰ ਘੁੱਟ
ਪਹਿਲੇ ਪੁੱਤ ਦੀ ਦਾਰੂ ਪਹਿਲੇ ਤੋੜ ਜਹੀ ਹੈ
ਫਿਰ ਵੀ ਹੋਰ, ਹੋਰ ਗਮਦੂਰਿਆ ਹੋਰ ਚੜ੍ਹਾ ਜਾ
(ਪੀਂਦਾ ਹੈ ਅਤੇ ਡਿਗ ਪੈਂਦਾ ਹੈ। ਦੂਜੇ ਉਸਨੂੰ ਸੋਫੇ ਤੇ ਲਿਟਾ ਦੇਂਦੇ ਹਨ) 4 ਆਉਂਦਾ ਹੈ, ਆਲੇ ਦੁਆਲੇ ਦਾ ਜਾਇਜ਼ਾ ਲੈਂਦਾ ਹੈ। ਪਹਿਲਾ ਬੁੜਬੜਾਉਂਦਾ ਹੈ: ''ਜੱਗਾ......ਜੰਮਿਆ......ਤਾਂ......ਮਿਲਣ...ਜੱਗਾ ..... ਬੂਆ......'' ਬੁਲਬੁਲੀ ਮਾਰਨ ਲੱਗਦਾ ਹੈ ਪਰ ਖਰਾਟੇ ਮਾਰਨ ਲੱਗ ਪੈਂਦਾ ਹੈ)
ਏਨੀ ਦਾਰੂ, ਏਨੀ ਦਾਰੂ ਏਨੀ ਕਾਹਤੋਂ ?

2 : (ਗਲਾਸ 'ਚ ਪਾ ਕੇ 4 ਨੂੰ ਫੜਾਉਂਦਾ ਹੈ) ਪੁੱਤ ਕੀਹਦੈ ?
ਮਲਕੀਤ ਸਿੰਹੁ ਦੇ, ਤੇ ਇਹ ਪੁੱਤ ਕੋਈ ਨਿੱਤ ਨਿੱਤ ਜੰਮਣੇ ?

3 : ਏਸੇ ਨੂੰ ਕੁਛ ਬੜਾ ਹੋਣ ਦੇ, ਲੈ ਪਿਉ ਦੀ ਨਾ ਝੰਡ ਸੁਆਰੀ

4 : ਉਹ ਤਾਂ ਦੀਂਹਦੈ, ਏਸੇ ਤੋਂ ਕੁਛ ਵੱਧ ਨਿਕਲੂ ਗਾ
ਲੈ ਕੱਲੂ ਨੂੰ, ਨਾ ਜੁੱਤਮ ਜੁੱਤੀ, ਇਸ ਅੜਬੰਗੂ ਨੇ ਜੇ ਕਦੇ ਕਦੇ
ਕਿਧਰੇ ਖੜਦੁੰਮ ਮਚਾਉਣੈ, ਗੱਭਰੂ ਪੁੱਤ ਤੋਂ ਝੱਲ ਹੋਊਗਾ ?

2 : ( 1 ਵੱਲ ਇਸ਼ਾਰਾ ਕਰਕੇ)
ਏਸੇ ਪਿਉ ਨੇ, ਆਪਣੇ ਪਿਉ ਨਾਲ ਕੀ ਨੀ ਕੀਤੀ

3 : (ਬਾਕੀਆਂ ਨੂੰ ਇਸ਼ਾਰਾ ਕਰਕੇ)
ਹਿੱਲਦੈ, ਹਿੱਲਦੈ (ਪੈਰਾਂ ਦਾ ਇਸ਼ਾਰਾ ਕਰਕੇ) ਹੋਰ ਕਹੂਗਾ

4 : ਹੋਰ ਕਹੂਗਾ ? ਕਿਵੇਂ ਕਹੂਗਾ ?
ਜੁੱਤੀਆਂ ਅਹੁ, ਆਹ ਪੱਗ ਪਈ ਐ

2 : ਪਰ ਏਨੀ ਦਾਰੂ...ਮੀਤਾ ਤਾਂ ਕੰਜੂਸ ਬੜਾ ਐ

3 : ਉਹ ਤਾਂ ਹੈ (ਦਾਰੂ ਵਲ ਇਸ਼ਾਰਾ ਕਰਕੇ)
ਉਹਨੂੰ ਸੀ ਇਉਂ ਡੋਬੂ ਪੈਂਦੇ ਮੈਂ ਚੁਕਵਾ 'ਲੀ
ਮੁੰਡੇ ਦੀ ਤਾਂ ਖੁਸ਼ੀ ਮਾਨ ਨੀ-ਵੱਧ ਘੱਟ ਹੋਵੇ

ਬੁਲਬੁਲੀਆਂ ਦਾ ਨਸ਼ਾ ਬੜਾ ਹੈ, ਪਰ ਰੱਬ ਨਾ ਕਰਦਾ
ਲੜਕੀ ਹੋ ਜਾਂਦੀ ਤਾਂ ਝੱਲ ਹੋਣੀ ਸੀ ?
ਏਹੀਓ ਨਸ਼ਾ ਕਦੋਂ ਖਿੜਨਾ ਸੀ ? ਫਿਰ ਕਹਿਣਾ ਸੀ
ਏਨੀ ਓਂ ਦਾਰੂ ? ਹੋਰ ਨਹੀ ਹੈ ?
ਗਮ ਵਿਚ ਸਮਾਂ ਨਹੀਂ ਮੁੱਕਦਾ
ਦਾਰੂ ? ਦਾਰੂ ਤਾਂ ਮੁੱਕਦੀ ਜਾਂਦੀ
ਬੂਥੇ ਇਉਂ, ਜਿਉਂ ਸੁੱਕੇ ਛੱਪੜ
ਭਰ ਗਰਮੀ ਵਿਚ ਤੇੜਾਂ ਪਈਆਂ

[ਦੂਰ ਦੇਖਣ ਲਗਦਾ ਹੈ। ਯਾਦ ਆਉਂਦਾ ਹੈ ਕਿਵੇਂ ਉਹਦੀ ਔਰਤ ਜਦੋਂ ਬੱਚਾ ਜੰਮਣ ਪੇਕੇ ਜਾਂਦੀ ਹੈ ਉਹ ਉਸ ਕੋਲੋਂ ਮੁੰਡਾ ਮੰਗਦਾ ਹੈ। ਪਿਛੋਕੜ ਯਾਦ ਆਉਂਦਾ ਹੈ। ਗਰਭਵਤੀ ਔਰਤ ਰੋਂਦੀ ਹੈ। ਪੇਕੇ ਜਾਣ ਦੀ ਤਿਆਰੀ ਵਿਚ ਹੈ। ਫਲੈਸ਼ਬੈਕ : ]

**3** : ਇਕ ਵਾਰੀ ਸੁਣ ਲੈ, ਚਾਹੇ ਸੌ ਵਾਰੀ ਸੁਣ ਲੈ
ਮੇਰੇ ਘਰ ਮੁੜਨੈ, ਤਾਂ ਮੁੰਡਾ ਜੰਮ ਕੇ ਮੁੜਨੈ
ਨਹੀਂ ਬਰੂਹਾਂ ਫਿਰ ਟੱਪਣ ਦੀ ਲੋੜ ਨਹੀਂ ਹੈ
ਮੈਨੂੰ ਏਹੋ ਜਹੀ ਔਰਤ ਦੀ ਥੋੜ ਨਹੀਂ ਹੈ
(ਚਾਚੀ ਆਉਂਦੀ ਹੈ)

**ਚਾਚੀ** : ਨਾ ਮੱਲ ਇਉਂ ਨਹੀਂ ਬੋਲੀਦਾ, ਕੁਸ਼ ਰੱਬ ਤੋਂ ਡਰੀਏ
ਉਸ ਦੀ ਕੁਦਰਤ ਦਾ ਕਿਸਨੇ ਕੋਈ ਅੰਤ ਲਿਆ ਹੈ ?

**3** : ਬੱਸ ਚਾਚੀ ਮੈਨੂੰ ਤਾਂ ਪੁੱਤ ਚਾਹੀਦੈ, ਧੀ ਨਹੀਂ ਮੰਗਦਾ

**ਚਾਚੀ** : ਨਾ ਮੱਲ, ਵਹੁਟੀ ਤੋਰਨ ਲੱਗਿਐਂ
ਕੁਛ ਤਾਂ ਸਮਝ ਕਰੇਂ, ਕੀ ਦਿਨ ਨੇ !
ਪਹਿਲੀ ਕੁੜੀ ਵੀ ਪੁੱਤ ਹੁੰਦੀ ਐ

**3** : (ਗੁੱਸੇ ਵਿਚ) ਬੱਸ ਚਾਚੀ ਕੁਛ ਹੋਰ ਕਹਾ ਨਾ
ਪੁੱਤ ਚਾਹੀਦੈ, ਪੁੱਤ ਚਾਹੀਦੈ, ਪੁੱਤ ਚਾਹੀਦੈ

**ਚਾਚੀ** : ਨਾ ਮੱਲ ! ਤੇਰੇ ਨਾਨੇ ਦੇ ਘਰ
ਤੇਰੇ ਪਿਉ ਦੇ ਨਾਨੇ ਦੇ ਘਰ
ਦੋ ਕੁੜੀਆਂ ਜੰਮੀਆਂ, ਤਾਂ ਮਗਰੋਂ ਪਿਉ ਆਇਆ
ਪੁੱਤ ਕੋਈ ਕੰਧਾਂ ਨੂੰ ਜੰਮਦੇ ਨੇ ? ਤੂੰ ਆਹ ਕਹਿੰਨੈਂ ?

**3** : ਬੱਸ ਚਾਚੀ...

**ਚਾਚੀ** : ਚੱਲ ਤੂੰ ਜਾਣੇ, ਤੇਰਾ ਸਤਿਗੁਰ ਜਾਣੇ



(ਦਰਵਾਜ਼ਿਉਂ ਬਾਹਰ ਜਾਂਦੀ ਜਾਂਦੀ ਨੂੰਹ ਨੂੰ ਦਿਲਾਸਾ ਦੇਂਦੀ ਹੈ)
ਨਾ ਧੀਏ, ਚਿੱਤ ਛੋਟਾ ਨਾ ਕਰ, ਸਤਿਗੁਰ ਬੜਾ ਬਿਅੰਤ ਪਿਆ ਹੈ
ਝੋਰਾ ਕ ਹਦਾ ? ਆਉਂਦੇ ਜੀ ਨੂੰ ਆਪਣਾ ਕਰਕੇ ਜਾਣੀਏ ਤਾਂ
ਤੇਰਾ ਉਹ ਵੀ ਆਪਣਾ, ਰੱਬ ਭਲੀ ਕਰੂਗਾ
[ 3 ਦਾ ਯਾਦ ਕਰਕੇ ਚਿਹਰਾ ਖਿੜ ਜਾਂਦਾ ਹੈ]

**3** : ਮੈਂ ਆਪਣੇ ਪੁੱਤ ਨੂੰ, ਆਪਣੀ, ਛਿਟ ਮੂੰਹ ਲਾ ਕੇ
ਇਉਂ ਨੱਚਿਆ ਸੀ, ਇਉਂ ਨੱਚਿਆ ਸੀ

[ਗਲਾਸ ਭਰ ਕੇ ਪੀ ਲੈਂਦਾ ਹੈ, ਬੁਲਬੁਲੀ ਮਾਰਦਾ ਹੈ ਤੇ ਟੇਢਾ ਹੋ ਕੇ ਡਿੱਗ ਪੈਂਦਾ ਹੈ। ਸਮੇਂ ਦੇ ਲੰਘਣ ਦਾ ਸੰਗੀਤ ਛਿੜਦਾ ਹੈ। ਬਚਪਨ ਦੀ ਕੁੜੀ ਗਰਭਵਤੀ ਔਰਤ ਬਣ ਚੁੱਕੀ ਹੈ, ਉਸੇ ਔਰਤ ਨੂੰ ਮਜਬੂਰ ਕੀਤਾ ਜਾਂਦਾ ਹੈ ਕਿ ਉਹ ਜਾ ਕੇ ਟੈਸਟ ਕਰਵਾ ਕੇ ਲਿਆਵੇ ਕਿ ਆਉਣ ਵਾਲਾ ਬੱਚਾ ਲੜਕਾ ਹੈ, ਅਤੇ ਔਰਤ ਆਪਣੀ ਬੁੱਢੀ ਹੋ ਚੁੱਕੀ 2-ਮਾਂ ਨੂੰ ਮਿਲਣ ਜਾਣ ਦੀ ਗੱਲ ਕਰਦੀ ਹੈ ਤਾਂ ਉਸ ਨੂੰ ਮਾਂ ਨੂੰ ਮਿਲਣ ਜਾਣ ਦੀ ਆਗਿਆ ਮਿਲ ਜਾਂਦੀ ਹੈ। ਅਤੇ ਉਸੇ ਸ਼ਸ਼ੋਪੰਜ ਵਿਚ ਸ਼ਾਮ ਨੂੰ ਮਸ਼ਵਰਾ ਕਰਨ ਮਾਂ ਨੂੰ ਮਿਲਣ ਚਲੀ ਜਾਂਦੀ ਹੈ। ਉਸੇ ਘਰ ਦੇ ਦਰਵਾਜ਼ੇ ਦੇ ਬਾਹਰ ਔਰਤ (ਧੀ) ਖੜ੍ਹੀ ਦਰਵਾਜ਼ਾ ਖੜਕਾਉਂਦੀ ਹੈ ਤਾਂ ਮਾਂ ਦਰਵਾਜ਼ਾ ਖੋਲ੍ਹ ਦਿੰਦੀ ਹੈ, ਅਤੇ ਕੁਝ ਸਮਝੀ, ਅਸਮਝੀ 2-ਮਾਂ ਧੀ ਨੂੰ ਅੰਦਰ ਆਉਣ ਲਈ ਕਹਿੰਦੀ ਹੈ]

**2-ਮਾਂ** : ਧੀਏ ਤੂੰ ? ਆਹ ਤੂੰ ਹੀ ਸੈਂ, ਦਰਵਾਜ਼ੇ ਤੋਂ ਬਾਹਰ ?
ਮੈਂ ਸਮਝੀ...ਚਲ ਜਾਣਦੇ...ਕਿਥੇ ਐ ਬਲਕਾਰ ?
ਬੇਬੇ ਉਹਦੀ ਠੀਕ ਐ ? ਬਾਪੂ ਕੀ ਕਰਦਾ ?
ਤੂੰ ਕਿਉਂ...ਨ੍ਹੇਰਾ ਹ ਗਿਆ...ਉਹ ਨੀ ਆਇਆ ?

**ਔਰਤ (ਧੀ)** : (ਬਹੁਤ ਉਦਾਸ ਸੁਰ ਵਿਚ)... ਬੇਬੇ
ਅੰਦਰ ਆਓਣ ਨੂੰ ਮੈਨੂੰ ਨੀ ਕਹਿਣਾ ?

**2-ਮਾਂ** : ਹੈ ਕਮਲੀ ਤੈਂ ਕਮਲੀਓ ਰਹਿਣੈ !
ਧੀ ਮਾਂ ਦਾ ਗਹਿਣੈ
ਮੈਂ ਵੀ ਕਹਾਂ ਸਵੇਰ ਦਾ ਕਾਂ ਕੁਰਲਾਉਂਦਾ ਸੀ
ਕਿੰਨੀ ਵਾਰ ਉਡਾਈਦਾ ਫਿਰ ਆ ਜਾਂਦਾ ਸੀ
ਮੈਂ ਸੋਚਾਂ ਸੋਚੀ ਗਈ ਆਟਾ ਬੁੜ੍ਹਕ ਪਿਆ
ਹੋਵੇ ਨਾ ਤੇਰੇ ਮਾਮੇ ਦਾ ਪੁੱਤ ਮੀਤਾ, ਆ ਜੂ ਗਾ
ਇਕ ਸੋਚਾਂ

ਕਿ ਸ਼ਾਇਦ ਕਣਕ ਤੋਂ ਵਿਹਲੇ ਹੋ ਗਏ ਹੋਵੋਂ
ਬੁੱਢੜੀ ਮਾਂ ਦੀ ਖ਼ਬਰ-ਸਾਰ ਨੂੰ ਤੁਸੀਓਂ ਈ ਆ ਜਾਵੋਂ
[ਜਿਵੇਂ ਸਾਰੀਆਂ ਗੱਲਾਂ ਤੋਂ ਅਤੇ ਗਲਵੱਕੜੀ ਤੋਂ ਅਕੇਵਾਂ ਜਿਹਾ ਮਹਿਸੂਸ ਕਰਦੀ ਹੈ]

ਔਰਤ : ਮਾਂ ! ਗਲਵੱਕੜੀ ਖੋਲ੍ਹ ਦੇ, ਕੰਬਿਆ ਪਿਆ ਸਰੀਰ
(ਫਿਰ ਜਿਵੇਂ ਕੁਝ ਆਪਣੇ ਆਪ ਨਾਲ)
ਮਾਂ ! ਤੂੰ ਬਾਤ ਨਾ ਸੁਣੀ ਸੀ ? ਕੇਲੇ ਮੁਢ ਕਰੀਰ
ਮਾਂ ! ਤੂੰਹੀਓਂ ਸੀ ਆਖਦੀ,
ਮਾਸ, ਮਿੱਝ ਦੇ ਲੋਥੜੇ, ਇਕ ਅੰਮਾਂ, ਇਕ ਧੀ
ਮਾਂ ! ਕਿਸਮਤ ਦੇ ਫੇਰ ਨੇ, ਲੋਥੜਿਆਂ ਦੇ ਵੀ
ਮਾਂ ! ਰੋਂਦੀ ਨੂੰ ਲੋਰੀਆਂ ਦੇ ਦੇ, ਤੂੰ ਨਾ ਥੱਕਦੀ ਸੀ
ਮਾਂ ! ਅੱਜ ਸਮਝੀ, ਮਾਵਾਂ ਧੀਆਂ ਆ ਗੱਲਾਂ ਕਰੀਏ
ਮਾਂ ਨੀ, ਅੱਜ ਅਸੀਂ ਕੁਝ ਕੁਝ ਜੀਵੀਏ ਤੇ ਕੁਝ ਕੁਝ ਮਰੀਏ

2-ਮਾਂ : ਤੂੰ ਕਮਲੀ... ਤੂੰ ਕਮਲੀ ਓ ਰਹਿਣੈ...
ਚਾਹ ਤਾਂ ਪੀ ਲੈਂਦੀ, ਰਾਹ ਦਾ ਧਰਵਾਸਾ ਤਾਂ ਹੋ ਲਏ
ਫਿਰ ਜੋ ਕਹਿਣੈਂ, ਕਹਿ 'ਲੀਂ
(ਜਿਵੇਂ ਆਪਣੇ ਆਪ ਨਾਲ)
ਕੱਲੀ ਮਾਂ, ਤੇ ਕੱਲੀ ਧੀ ਕੁਝ ਹੋਰ ਕਰਾਂਗੇ ਕੀ ?
ਸੂਰਜ ਆਪਣੀ ਕਥਾ ਮੁਕਾ ਗਿਆ, ਸਾਰੀ ਰਾਤ ਪਈ

ਔਰਤ : ਮਾਂ, ਤੈਨੂੰ ਤਸਵੀਰ 'ਨੀ ਮੇਰੀ ਹਰੂੰ 'ਜੇ ਲਗਦੀ ?

2-ਮਾਂ : ਹਾਂ , ਪਹਿਲਾਂ ਤਾਂ ਮੈਂ ਸੋਚਾਂ... ਕੁਝ ਮਨ ਵਿਚ ਜਚਦੀ ਸੀ
ਜਦ ਦਰਵਾਜ਼ਾ ਲੰਘੀ, ਕੁਝ ਕੁਝ ਤੋਰ ਬਦਲ ਗਈ ਸੀ
ਚੰਦ ਵਰਗੇ ਚਿਹਰੇ ਤੇ ਕੁਝ ਕੁਝ, ਅਚਨਚੇਤ ਛਾਹੀਆਂ
ਊਂ ਤਾਂ ਬੜਾ ਸਫਰ ਸੀ
ਫਿਰ ਵੀ ਅੱਖੀਆਂ ਵਿਚ ਮੁਰਗਾਈਆਂ
ਕਿਉਂ ਕੁੜੀਏ ਮੈਂ ਠੀਕ ਕਿਹਾ ?

ਔਰਤ : ਹਾਂ, ਡਰ ਲਗਦੈ ਫਿਰ ਵੀ
ਜੇ ਤੇਰੇ ਘਰ ਦੋਹਤੀ ਆ ਗੀ ?

ਮਾਂ : (ਧੀ ਨੂੰ ਚੁੰਮ ਕੇ) ਤੂੰ ਕਮਲੀ ਦੀ ਕਮਲੀ
(ਦੂਰ ਸੋਚਦੀ ਹੋਈ)
ਮੈਂ ਕਹਿੰਦੀ, ਸੌ ਪੁੱਤਰਾਂ ਨਾਲੋਂ ਤੇਰੇ ਵਰਗੀ ਧੀ



ਤੈਨੂੰ ਤਾਂ ਮੈਂ, ਰੱਬ ਨੂੰ ਕਹਿਕੇ ਮੰਗਿਆ ਸੀ
(ਉਦਾਸੀ ਵਿਚ)
ਜਦੋਂ ਸ਼ਰੀਕਾਂ ਵੱਟ ਤੇ ਤੇਰਾ ਬਾਪੂ ਟੁੱਕਿਆ ਸੀ
ਤੇਰੇ ਆਉਣ 'ਚ, ਯਾਦ ਹੈ, ਸਵਾ ਮਹੀਨਾ ਸੀ
ਨਾ ਮੈਂ ਕੇਰੇ ਅੱਥਰੂ ਨਾ ਮੈਂ ਮਾਰੀ ਧਾਹ
ਕਿਤੇ ਨਾ ਮੇਰੀ ਆਂਦਰ ਨੂੰ, ਕੋਈ ਔਖਾ ਆਵੇ ਸਾਹ
ਫਿਰ, ਪਿਉ ਤੇਰੇ ਦੀ ਚਿਤਾ ਦੇ, ਬੈਠ ਸਰ੍ਹਾਣੇ ਵੱਲ
ਰੱਬਾ ਇਕ ਅਰਦਾਸ ਹੈ, ਰੱਬਾ ਇਕੋ ਗੱਲ
ਮੈਂ ਨਾ ਪੁੱਤਰ ਲੋੜਦੀ, ਉਸ ਨੂੰ ਘਲੂੰ ਕਿੰਝ ?
ਡੁਬੂ ਪੈਂਦੇ ਰਹਿਣਗੇ, ਸੁਬ੍ਹਾ, ਸਵੇਰੇ, ਸੰਝ
ਪੁੱਤਰ ਹੋਏ ਜੁਆਨ ਤਾਂ, ਮੌਤ ਸ਼ਰੀਕਾਂ ਨੂੰ
ਧੀਆਂ ਸਭ ਦੀਆਂ ਸਾਂਝੀਆਂ, ਤੇ ਕੁਝ ਸ਼ਰਮਾਂ ਨੂੰ
ਇਸ ਨੂੰ ਕੀ ਕਹਿ ਲੈਣਗੇ, ਇਹ ਪਿੰਡ ਦੀ ਸ਼ਰਮ-ਹਯਾ
ਲੈ ਫਿਰ, ਉਨ੍ਹਾਂ ਈ ਸ਼ਰੀਕਾਂ ਫੇਰ ਨਹੀਂ
ਅੱਖ ਚੁੱਕ ਕੇ ਤੱਕਿਆ
ਉਂਝ ਵੀ ਮੇਰੀ ਨਜ਼ਰ ਤੋਂ, ਲੋਕ ਦਹਿਲਦੇ ਸੀ
ਨਾ ਫਜ਼ੂਲ ਕੁਝ ਬੋਲਦੇ, ਤੇ ਨਾ ਕੁਝ ਕਹਿੰਦੇ ਸੀ
ਮੇਰੇ ਮੋਢੇ ਕਹੀ, ਕੁਹਾੜੀ ਤੇਰੇ ਮੋਢੇ ਹੁੰਦੀ
ਗੱਲਾਂ ਕਰਦਿਆਂ ਉਮਰ ਗੁਜ਼ਰ ਗਈ, ਉਮਰ ਨਾ ਏਦਾਂ ਮਹਿੰਗੀ
ਉਂਝ ਵੀ ਇਹ ਕੁਦਰਤ ਦੀ ਕਾਇਆਂ, ਕੀ ਪੁੱਤਰ ਕੀ ਧੀ

ਔਰਤ : ਮਾਂ ਨੀ, ਮਾਏ ਮੇਰੀਏ, ਬਾਤ ਨਾ ਏਡ ਆਸਾਨ
ਮੇਰੇ ਸਾਹ ਸਹਿਮੇ ਹੋਏ ਨੇ, ਮੁੱਠ 'ਚ ਮੇਰੀ ਜਾਨ

2-ਮਾਂ : ਦੋਹਤੀ ਆ ਜੇ, ਸਾਂਭ ਲੂੰ, ਤੈਨੂੰ ਚਿੰਤਾ ਕੀ ?
ਪੋਤਾ ਦਾਦੀ ਵਾਸਤੇ... ਕੀ ਚਿੰਤਾ ? ਹੈ ਕਮਲੀ !

ਔਰਤ : ਬੁਢੜੀ ਕਹਿੰਦੀ, ਕੱਲ੍ਹ ਨੂੰ ਹਸਪਤਾਲ ਤੁਰ ਚੱਲ
ਕੱਲ੍ਹ ਦੇ ਈ ਮੇਰੇ ਕਾਲਜੇ, ਇਉਂ ਪੈਂਦੇ ਕੜਵੱਲ
ਨਜ਼ਰਾਂ ਮੂਹਰੇ ਘੇਰਦੀਆਂ ਤੇ ਕੰਨਾਂ ਵਿਚ ਸ਼ਾਂ-ਸ਼ਾਂ
ਦੂਰ ਜਿਵੇਂ ਆਵਾਜ਼ ਇਕ, ਕਹਿੰਦੀ 'ਮਾਂ, ਮਾਂ, ਮਾਂ'
ਏਹੀਓ 'ਵਾਜ, ਅਜੀਬ ਜਿਹੀ ਫਿਰ ਬਣ ਜਾਂਦੀ ਚੀਕ
ਮਾਂ ਨੀ ! ਸ਼ਗਨ ਕੁਲੱਛਣੇ, ਇਹ ਨਹੀਂ ਲਗਦੇ ਠੀਕ
ਬੁਢੜੀ ਕਹਿੰਦੀ, 'ਕੁੜੀ ਹੋਈ, ਤਾਂ ਸਾਫ਼ ਕਰਾ 'ਢਾਂਗ'

ਮਾਂ : ਹੈ ਹੈ ਨੀ ਕਲਜੋਗਣੇ, ਤੈਨੂੰ ਰੱਬ ਦੀ ਮਾਰ ਪਵੇ
[ਕਾਲਜਾ ਨੱਪ ਲੈਂਦੀ ਹੈ]
ਤੂੰ ਕੀ ਸੀ, ਤੇਰੀ ਮਾਂ ਕੀ ਸੀ, ਤੇ ਦਾਦੀ ਕੀ ਸੀ ?
ਨਾਨੀ ਕੀ, ਮਾਮੀ ਕੀ, ਭੂਆ ਕੀ ਤੇ ਭਾਬੀ ਕੀ ?
ਏਨੇ ਸਾਰੇ ਕੌੜਮੇ ਵਿਚ, ਇਹ ਪਾਪ ਕਰੇਂ !
ਹੈ ਹੈ ਨੀ ਕਲਜੋਗਣੇ, ਤੈਨੂੰ ਰੱਬ ਦੀ ਮਾਰ ਪਵੇ !
(ਕੁਝ ਠਹਿਰ ਕੇ) ਉਹ ਕੀ ਕਹਿੰਦੈ ?

ਔਰਤ : ਸੋ ਕਰਦੈ, ਜੋ ਮਾਂ ਆਖੂਗੀ

ਮਾਂ : ਹਾਂ... ਮਾਂ ਦੇ ਸਿਰ ਭਾਂਡਾ ਭੰਨ ਕੇ, ਬੱਸ ਹੋ ਜੂ ਆਪ ਬਰੀ
ਏਸ ਕਰੂੱਤੀ ਮਹਿਕ ਦੀ, ਕੈਸੀ ਰੁੱਤ ਫਿਰੀ
ਵਹਿਸ਼ੀ ਵਹਿਸ਼ੀ ਬਾਪ ਨੇ, ਤੇ ਮਾਂ ਗੈਰ ਜਿਹੀ
ਨਾ ਧੀਏ, ਜੇ ਮੇਰੀ ਧੀ ਐਂ, ਇਹ ਨਾ ਪਾਪ ਕਰੀਂ

ਔਰਤ : (ਬੌਂਦਲੀ ਜਿਹੀ) ਮਾਂ ਨੀ.
ਮੈਂ ਧਰਵਾਸ ਲੈਣ ਲਈ, ਏਧਰ ਆਈ ਸੀ
ਏਥੇ, ਲੁੱਛਦੀਆਂ ਲੁੱਝਦੀਆਂ ਆਂਦਰਾਂ, ਮੱਚਿਆ ਜਿਹਾ ਖਰੂਦ
ਮੈਂ ਵੀ ਕਹੀ ਕੁਲੱਛਣੀ, ਇਹ ਕੈਸਾ ਮਰਦੂਦ
ਮਾਂ ਨੀ, ਮਾਏਂ ਮੇਰੀਏ, ਤੂੰਹੀਉਂ ਕਰੀ ਦੁਆ
'ਰੱਬਾ ਗੰਦੜੀ ਪਾਪ ਦੀ, ਮੇਰੇ ਅੱਗ ਨਾ ਲਾ'
ਮਾਂ ਨੀ ਤੇਰਾ ਈ ਆਸਰਾ

ਮਾਂ : ਸਤਿਗੁਰ ਜਾਣੇ ਆਪ, ਤੇਰੇ ਵਰਗੀ ਧੀ ਮਿਲ ਗਈ
ਇਹ ਵੀ ਸਤਿਗੁਰ ਦਾ ਪਰਤਾਪ,
ਬੱਸ ਹੁਣ ਖਾ ਪੀ ਕੇ ਸੌਂ, ਨਾ ਹੌਲਾ ਚਿੱਤ ਕਰੀਂ
ਮੈਂ ਉਸ ਫਿੱਟੀ ਮੱਤ ਨੂੰ, ਵੀ ਸਮਝਾ ਲਾਂਗੀ
ਇਨ੍ਹਾਂ ਦਿਨਾਂ ਵਿਚ ਸੁਪਨੇ ਤੱਕੀਏ, ਫੁੱਲ, ਚਿੜੀਆਂ ਦਾ ਸ਼ੋਰ
ਮਿਰਗ ਭਰੇਂਦੇ ਚੁੰਗੀਆਂ, ਕਿਤੇ ਕਲਹਿਰੀ ਮੋਰ
[ਔਰਤ ਮਾਂ ਦੀ ਗੋਦੀ ਵਿਚ ਸਿਰ ਸੁੱਟ ਕੇ ਸੌਂ ਜਾਂਦੀ ਹੈ। ਮਾਂ ਚਿੰਤਾ ਗ੍ਰਸਤ ਮੁਦਰਾ ਵਿਚ ਹੀ ਬੈਠੀ ਰਹਿੰਦੀ ਹੈ। ਹਨੇਰਾ ਹੁੰਦਾ ਹੈ। ਫਲੈਸ਼ਬੈਕ ਖ਼ਤਮ ਹੁੰਦੀ ਹੈ। ਮਹਿਫਲ ਵਾਲਾ ਸੀਨ ਅੱਗੇ ਚਲ ਰਿਹਾ ਹੈ। ਡਾਕਟਰ ਆਉਂਦਾ ਹੈ]

ਡਾਕਟਰ : ਵਾਹ, ਵਾਹ, ਵਾਹ...ਮੈਂ ਤਾਂ ਲੇਟ ਹੋ ਗਿਆ

2 : (ਗਲਾਸ ਭਰ ਕੇ ਡਾਕਟਰ ਨੂੰ ਫੜਾਉਂਦਾ ਹੈ)
ਲੇਟ ਹੋਣ ਦਾ ਇਹ ਇਵਜ਼ਾਨਾ (ਸਾਰਿਆਂ ਨੂੰ)



ਪੀ ਜੋ ਪੀ ਜੋ, ਹੋਰ ਪੀਣ ਨੂੰ ਲੇਟ ਕਰੋ ਨਾ
ਦਾਰੂ ਪੀ ਕੇ ਮੁੰਡੇ ਦੇ ਚਾਚੇ ਹੀ ਰਹਿ ਜਾਊਂ, ਹੋਰ ਕੁਝ ਨਹੀਂ

ਡਾਕਟਰ : (ਕੁਛ ਰੋਕਦਾ ਹੈ) ਨਹੀਂ ਯਾਰ,
ਭਰਜਾਈ ਤੇਰੀ ਠੀਕ ਨਹੀਂ ਹੈ

2 : ਤਾਂ ਵੀ ਪੀ ਲਉ, ਨਾ ਚਿੰਤਾ, ਨਾ ਯਾਦ ਰਹੂਗੀ
ਲਉ, ਜੇ ਮੈਂ ਵੀ ਲੁੜਕ ਗਿਆ, ਤੁਹਾਨੂੰ ਕੌਣ ਪਿਆਊ ?
ਮੁੰਡੇ ਦਾ ਪਿਉ ਕਹੂ, ਤੁਸਾਂ ਨੇ ਕਿਉਂ ਨਹੀਂ ਪੀਤੀ ?

ਡਾਕਟਰ : ਲਿਆ, ਚੱਲ ਅਗਲੀ ਵੇਰ, ਤੇਰੇ ਘਰ ਮਹਿਫਲ ਹੋਊ
ਮੁੰਡਾ ਜੰਮਣ ਤੋਂ ਛੇ ਸੱਤ ਮਹੀਨੇ ਪਹਿਲਾਂ ਚੱਲ ਮਹਿਫ਼ਲ ਤੇ ਮਹਿਫਲ,
ਤੂੰਹੀਉਂ ਅੱਕ ਜਾਵੇਂਗਾ।

2 : ਤੂੰ ਕਹਿ ਦਈਂ ਲੜਕਾ ਹੈ
ਤਾਂ ਮੇਰਾ ਸਤਗੁਰ ਜਾਣੇ, ਦਾਰੂ ਵਿਚ ਨਹਾ ਦੇਵਾਂਗਾ

ਡਾਕਟਰ : ਪਤੈ ? ਅਸੀਂ ਕੁਛ ਫੀਸ ਵਧਾ 'ਤੀ

2 : ਤੂੰ ਡਾਕਟਰ ਬੱਸ, ਉਹੀਉ ਰਹਿ ਗਿਐਂ ?
ਮੁੰਡਿਆਂ ਨੇ ਮੁਸ਼ਟੰਡਿਆਂ ਬਣ ਕੇ, ਪੱਗ ਖੋਹਣੀ ਹੈ
ਕੀ ਕੀ ਹੋਣੈ, ਪਰ ਪੁੱਤਰਾਂ ਨੇ ਪੁੱਤਰ ਰਹਿਣੈ
ਨੂੰਹ, ਧੀ ਦੀ ਕੁੜਮਾਚਾਰੀ ਵਿਚ ਫਰਕ ਬੜਾ ਹੈ
(ਬੈੱਲ ਕਰਕੇ ਘਬਰਾਇਆ ਹੋਇਆ ਦੂਜਾ ਡਾਕਟਰ ਆਉਂਦਾ ਹੈ)

ਦੂਜਾ ਡਾ. : ਸਰ, ਸਰ, ਜਲਦੀ ਜਲਦੀ ਜਲਦੀ ਜਲਦੀ
ਪਤਾ ਨਹੀਂ ਮੈਡਮ ਦਾ ਖਬਰੇ ਸਾਹ ਨਹੀਂ ਮਿਲਦਾ
ਬੱਚੀਆਂ.. ਚੀਕ ਚਿਹਾੜਾ...ਸਰ...ਜਲਦੀ...ਪਲੀਜ਼...
[ਡਾਕਟਰ ਦੇ ਹੱਥੋਂ ਗਲਾਸ ਡਿਗ ਕੇ ਟੁੱਟ ਜਾਂਦਾ ਹੈ। ਡਾਕਟਰ ਸਟਿੱਲ ਹੋ ਜਾਂਦਾ ਹੈ, ਫਿਰ ਘਬਰਾਇਆ ਹੋਇਆ ਦੂਜਾ ਡਾਕਟਰ ਫੜ ਕੇ ਦਰਵਾਜ਼ੇ ਵਲ ਲਿਜਾਂਦਾ ਹੈ......ਹਨੇਰਾ]

(ਦ੍ਰਿਸ਼ ਛੇਵਾਂ)

[ਹਸਪਤਾਲ ਦਾ ਕਮਰਾ। ਇਕ ਮਰੀਜ਼ ਔਰਤ ਪਈ ਹੈ ਜੋ ਦੋ ਮਹੀਨੇ ਤੋਂ ਮੌਤ ਨਾਲ ਘੁਲ ਰਹੀ ਹੈ। ਦੋ ਬੱਚਾਂਆਂ ਉਸਦੀ ਸੇਵਾ ਨੂੰ ਲੱਗੀਆਂ ਹੋਈਆਂ ਹਨ। ਮਾਂ ਛੱਤ ਵੱਲ ਵੇਂਹਦੀ ਹੈ, ਫੇਰ ਦਰਵਾਜ਼ੇ ਵੱਲ ਅਤੇ ਫੇਰ ਦਰਵਾਜ਼ੇ ਤੋਂ ਬਾਹਰ ਵੱਲ। ਅੱਥਰੂ ਸਾਂਭਦੀ ਔਰਤ ਛੋਟੀ ਬੱਚੀ ਨੂੰ ਸਿਰ੍ਹਾਣੇ ਤੋਂ ਜ਼ਰਾ ਕੁ ਪੈਂਦ ਵਲ ਨੂੰ ਬੈਠਣ ਦਾ ਇਸ਼ਾਰਾ ਕਰਦੀ ਹੈ। ਛੋਟੀ ਬੈਠ ਜਾਂਦੀ ਹੈ।

ਮਾਂ ਗਹੁ ਨਾਲ ਦੇਖਦੀ ਦੇਖਦੀ ਫੇਰ ਛੋਟੀ ਦੇ ਪੈਰ ਘੁੱਟ ਕੇ ਫੜ ਲੈਂਦੀ ਹੈ ਅਤੇ ਉਚੀ ਉਚੀ ਰੋਣ ਲਗ ਪੈਂਦੀ ਹੈ]

ਬੱਚੀਆਂ : 1-2, ਮੰਮੀ ਮੰਮੀ (ਰੋਂਦੀਆਂ ਹਨ)

ਮਾਂ : ਕਿਹੜੀ ਮੰਮੀ ਹਾਂ ਬੱਚੀਓ ਮੈਂ ਨਾ ਕਲੇਜੇ ਦੀ ਲਾਜ
ਮੈਂ ਜਹਾਂ ਦੀ ਜੂਠ ਹਾਂ, ਤੇ ਰੂਹਾਂ ਦਾ ਝੂਠ ਹਾਂ
ਮੈਂ ਨਹੀਉਂ ਮਾਂ ਦੀ ਆਵਾਜ਼, ਕਿੱਡਾ ਬਹਾਨਾ ਹੈ
ਲੜਕੀ ਜਾਂ ਲੜਕੇ 'ਚੋਂ, ਲੜਕਾ ਤਾਂ ਹੋਵੇ ਜ਼ਰੂਰ
ਲੜਕਾ ਜੇ ਹੋਵੇ ਤਾਂ ਮਾਂ, ਦਾਦੀ, ਦਾਦੇ ਨੂੰ
ਪਿਉ ਨੂੰ ਤੇ ਸਭ ਨੂੰ ਗਰੂਰ, ਪੁੱਛਣ ਤੇ ਦੱਸਣ ਤੇ
ਮਾਅਨਾ ਹੀ ਲੜਕੇ ਦਾ, ਗਲੀ ਤੇ ਮਹੱਲੇ 'ਚ ਮਾਣ
ਕੁੜੀਆਂ ਤਾਂ ਆਂਢੋਂ ਗੁਆਂਢੋਂ ਹੀ ਝੜੀਆਂ ਨੇ
ਕੁੜੀਆਂ ਸਕੀਰੀ ਦਾਂ ਘਾਣ
ਮੇਰੇ ਹੀ ਲਾਏ ਇੰਜੈਕਸ਼ਨ ਤਾਂ ਕੁੜੀਆਂ ਦੇ
ਆਉਣੋਂ ਹੀ ਡੱਕਦੇ ਰਹੇ
ਇਹੀਉ ਕੁਲਹਿਣੇ ਤਮਾਸ਼ੇ 'ਚ, ਮਾਂਵਾਂ ਲਈ ਕੀ ਦਾ ਕੀ ਬਕਦੇ ਰਹੇ
(ਆਪਣੇ ਆਪ ਨੂੰ ਕੁਝ ਯਾਦ ਕਰਕੇ)
ਕੁੜੀ ਹੈ ਤਾਂ ਸੌ 'ਚ ਸ਼ਾਮਾਂ ਨੂੰ ਵਿਹਲੀ ਕਰਾਂਗੇ
ਤੇ ਫਿਰ ਆਵੇਂ ਮੁੰਡੇ ਦਿਆਂਗੇ
ਇਹ ਤੇਰੇ ਪਾਪਾ ਨੂੰ ਮੈਂ
ਤੇਰੀ ਮੰਮੀ ਨੂੰ ਕਿਹੜੇ ਜਹੰਨਮ ਮਿਲਾਂਗੇ
ਡਾਕਟਰ ਤੇ ਡਾਕਟਰਨੀ ਜੋੜੀ ਚੋਂ ਮਾਇਆ ਦੇ ਗੱਫੇ ਮਿਲੇ
ਤੁਹਾਨੂੰ, ਬਿਗਾਨੀ, ਬਿਗਾਨੀ ਸਮਝ ਕੇ ਹੀ, ਵੀਰੇ ਨੂੰ ਲੱਭਦੇ ਰਹੇ
ਵੀਰਾ ਤਾਂ ਆਇਆ ਨਾਂ, ਨਿੱਕੜੀ ਲਿਆਂਦੀ ਨਾ
ਆ ਗਈ ਅਖੀਰੀ ਅਵਾਜ਼, ਹਾਇ ਨਿੱਕੀਏ, ਪਾਣੀ, ਪਾਣੀ, ਪਾਣੀ, ਪਾਣੀ
(ਵੱਡੀ ਮਾਂ ਦੇ ਮੂੰਹ 'ਚ ਪਾਣੀ ਪਾਉਂਦੀ ਹੈ)
ਵੱਡੀਏ, ਛੋਟੀ ਨੂੰ ਸਾਂਭ
(ਆਪਣੇ ਆਪ ਨਾਲ)
ਅਸੀਂ ਤਾਂ ਅਰਾਜਕਤਾ, ਦੇਵਾਂਗੇ ਦੁਨੀਆਂ ਨੂੰ
ਕੁੜੀਆਂ ਤਾਂ ਲੱਭਾਂਗੇ ਨਾ, ਮੁੰਡੇ ਹੀ ਮੁੰਡੇ
ਸੁਨਹਿਰੀ ਜਵਾਨੀ ਦੇ ਸੁਪਨੇ ਇਉਂ ਦੱਬਾਂਗੇ ਨਾ ?
(ਕੁੜੀਆਂ ਨੂੰ)



ਅੱਜ ਵੀ ਤਾਂ ਸਾਡੇ ਹੀ ਕਰਮਾਂ ਦੀ ਜੁਆਲਾ ਏ।
ਪਿਉ ਤੇਰਾ ਦਾਰੂ 'ਚ ਧੁੱਤ, ਹੋਏਗਾ ਮਹਿਫਲ 'ਚ
ਵੰਡੂਗਾ, ਬਖ਼ਸੂਗਾ, ਦੇਊ ਹੋਰ ਸਾਮੀਆਂ ਨੂੰ ਪੁੱਤ
(ਢਿੱਡ ਤੇ ਹੱਥ ਧਰਕੇ)
ਧੀਏ ਨੀ ਧੀਏ, ਮੇਰੀ ਮੋਰਨੀਏ ਧੀਏ, ਏਡੀ ਕੁਲਹਿਣੀ ਤੇਰੀ ਮਾਂ,
ਇਸਨੂੰ, ਹਾਂ ਇਸਨੂੰ ਨਾ ਸੁਰਗਾਂ, ਨਾ ਨਰਕਾਂ 'ਚ
ਮਿਲੂਗੀ ਨਾ ਧੁੱਪਾਂ, ਨਾ ਛਾਂ
(ਸਹਿਮੀਆਂ ਹੋਈਆਂ ਕੁੜੀਆਂ ਸੁਬਕ ਸੁਬਕ ਰੋਣ ਲਗਦੀਆਂ ਨੇ)
ਵੱਡੀ-ਮੰਮੀ, ਛੋਟੀ ਮੰਮੀ,

ਡਾਕਟਰਨੀ : ਮੰਮੀ ? ਕਿਸ ਨੇ ਬੁਲਾਇਆ ਹੈ ? ਕਿਸ ਦੀ ਆਵਾਜ਼ ਆ ਰਹੀ ?
ਬੇਟੀ, ਬੇਟੀ, ਤੇਰੀ ਮਾਂ, ਲੈ ਤੇਰੇ ਪਾਸ ਆ ਰਹੀ
ਹੁਣੇ ਤਾਂ ਹਨੇਰਾ ਸੀ, ਹੁਣੇ ਤਾਂ ਸਵੇਰਾ ਸੀ
ਹੁਣੇ ਆਈ, ਤੇ ਜਾ ਰਹੀ, ਹੁਣੇ ਹੁਣੇ (ਲੁੜਕ ਜਾਂਦੀ ਹੈ)
(ਵੱਡੀ ਚੀਕ ਮਾਰ ਕੇ) ਮੰਮੀ, ਕੀ ਹੋਇਆ, ਕੀ ਹੁੰਦੈ ?
ਛੋਟੀ ! ਜਾ ਸਿਸਟਰ ਬੁਲਾ

ਛੋਟੀ : ਪਾਪਾ, ਪਾਪਾ ?

ਵੱਡੀ : ਉਥੇ ਅੰਕਲ ਦੇ ਘਰ (ਮਾਂ ਨੂੰ)
ਮੰਮੀ, ਕੇਰਾਂ ਤਾਂ ਧੀ ਨੂੰ ਬੁਲਾ
ਇਕ ਵਾਰੀ ਧੀ ਨੂੰ ਮੇਰੀ ਅੰਮੜੀਏ
ਕੇਰਾਂ ਤਾਂ ਧੀ ਨੂੰ ਬੁਲਾ

## ਸੱਤਵਾਂ ਦ੍ਰਿਸ਼

(ਔਰਤ ਆਪਣੀ ਮਾਂ ਅਤੇ ਸੱਸ ਨਾਲ 'ਮੁੰਡਾ ਕਿ ਕੁੜੀ' ਹਸਪਤਾਲ ਦੇ ਅਹਾਤੇ ਵਿਚ ਤਿੰਨੇ ਜਣੀਆਂ ਪ੍ਰਵੇਸ਼ ਕਰਦੀਆਂ ਹਨ। 2—ਮਾਂ ਅਤੇ ਸੱਸ ਕੁਝ ਤਕਰਾਰ ਕਰਦੀਆਂ ਅੰਦਰ ਜਾ ਰਹੀਆਂ ਹਨ ਜਦ ਕਿ ਔਰਤ ਹੰਭੀ-ਹਾਰੀ ਭੌਰ-ਭੌਰ ਹੋਈ ਜਾ ਰਹੀ ਹੈ)

2 — ਮਾਂ : ਵੇਖ ਭੈਣੇ, ਹਾਲੇ ਵੀ ਨਸੀਬ ਨ ਫਰੋਲੀਏ, ਤੇ ਅਜੇ ਵੀ ਨਾ ਡੋਲੀਏ
ਪੁੱਤਰਾਂ ਤੇ ਧੀਆਂ ਦਾ, ਨਸੀਬ ਜੀਆਂ, ਜੀਆਂ ਦਾ
ਵੇਖ ਸਾਡੇ ਪਿੰਡ ਹੈ ਨੀ, ਰੌਣਕੀ ਦਾ, ਪੁੱਤਰਾਂ ਦਾ ਟੋਕਰਾ
ਸਾਰਿਆਂ 'ਚੋਂ, ਕਿਸੇ ਨੇ ਵੀ

ਕਦੀ ਵੀ ਨੀ ਖੈਰ ਪੁੱਛੀ ਮਾਪਿਆਂ ਦੀ ?
ਆਪੀਂ ਜਾਕੇ ਸੁਣੀਂਦੈ
ਕਿ ਕਿਹੜਿਆਂ ਜ਼ਮਾਨਿਆਂ ਦਾ ਵੈਰ ਅਸੀਂ ਦੇਖਣਾ ਸੀ
ਬੀਬੋ, ਇਕੋ ਧੀ ਐ ਜਿਹੜੀ
ਅੰਮਾਂ ਅਤੇ ਬਾਪ ਦਾ ਹੀ ਆਖਰੀ ਹੈ ਆਸਰਾ
ਫੇਰ ਤੁਾਡੇ ਪਿੰਡ ਦਾ, ਪੜਾਕੂ ਜਿਹੜਾ ਜੋੜਿਆਂ ਦਾ
ਮਾਂ ਦੀ ਗੁੱਤ ਪੁੱਟੀ ਨੀ,
ਤੇ ਪਿਉ ਦੀ ਪੱਤ ਰੋਲੀ ਨੀ !?
(ਹਾਸੇ ਵਿੱਚ)
ਫੇਰ ਹਾਲੇ ਸੱਤਵੇਂ ਮਹੀਨੇ ਤੱਕ ਪੁੱਤ ਦੀ ਹੀ ਮਾਂ ਕਹਾਊ
ਫੇਰ ਜਿਹੜੀ ਰੱਬ ਨੂੰ ਸੁਖਾਊ
ਉਹ ਕੋਈ ਏਡਾ ਤਾਂ ਨਿਆਣਾ ਨੀ

ਸੱਸ : ਨਾ ਨੀ ਭੈਣਾਂ, ਪਹਿਲਾ ਪਹਿਲਾ ਪੁੱਤ ਤਾਂ ਨੀ
ਮੰਗਣੀ ਦਾ ਸਾਕ ਹੁੰਦਾ
ਚਾਹੇ ਛੇ ਮਹੀਨੇ ਘੱਟਾ ਫੱਕ ਲੂ, ਤੇ ਅੰਮਾਂ ਢਾਕੇ ਚੱਕ ਲੂ
ਵੇਖਦੇ ਨਹੀਂ, ਉਹ ਵੀ ਫੇਰ
ਜਿੰਦਾਂ ਜਿੰਦਾਂ ਸਾਂਭਦੇ ਹਵੇਲੀਆਂ ਦੀ ਸਾਰ ਨੂੰ, ਵੇਖਦੇ ਨਹੀਂ ?
ਫੇਰ, ਇਹ ਨਸੀਬਾਂ ਵਾਲੀ ਬਾਤ ਕੀ ਕਹਾਊਗੀ
ਪਹਿਲਾਂ ਕੀਹਨੂੰ ਪਤਾ ਹੁੰਦਾ ਪੁੱਤ ਹੈ ਕਿ ਧੀ
ਨਾਲੇ ਸਾਨੂੰ ਇਹਦੇ ਨਾਲ ਕੀ ?
ਧੀਆਂ ਪਰਦੇਸਣਾਂ ਦਾ ਆਪ ਕਿਹੜਾ ਦੇਸ ਹੁੰਦਾ
ਫੇਰ ਇਹ ਸਵਾਲੀ ਦੀ ਸਵਾਲੀ ਰਹਿਣ
ਫੇਰ ਵਾਹਿਗੁਰੂ ਨੇ ਦਿੱਤੀ ਐ ਜੇ ਆਦਮੀ ਨੂੰ ਸੂਝ ਬੂਝ
ਫੇਰ ਵੀ ਜੇ ਵੇਲਾ ਨਾ ਚਿਤਾਰਿਆ, ਬਚਾਇਆ ਕੀ ਸੁਆਰਿਆ ?

ਮਾਂ : ਵੇਖ ਭੈਣੇ, ਸਾਡੇ ਪਿੰਡ ਬੂੜੇ ਕੇ ਦੇ ਪੰਜ ਪੁੱਤ ਵੇਖੀਦੇ
ਸਵੇਰ ਸ਼ਾਮ ਦਾਰੂ ਵਿਚ ਧੁੱਤ
ਅੰਮਾਂ ਉਹਦੀ ਕਹਿੰਦੀ ਕਹਿੰਦੀ ਬੀਤ 'ਗੀ, ਕਿ ਹਾਇ ਓ ਲੋਕਾ
ਪੰਜਾਂ ਵਿਚੋਂ ਇੱਕ ਨੂੰ ਤਾਂ ਖੈਰ ਦੇ ਦੋ
ਸਾਡੀ ਜੜ੍ਹ ਲੱਗ ਜੇ
ਏਦਾਂ ਈ— ਸਾਡੇ ਪਿੰਡ ਨੇ ਕੁਦੇਸਣਾ ਵੀ ਪੰਜ ਸੱਤ

ਸੱਸ : ਭੈਣਾਂ ਆਪਦੀ ਸੁਮੱਤ ਕੋਲ ਰੱਖ



ਸਾਡੀ ਤਾਂ ਮੁਰੱਬਿਆਂ ਦੀ ਮਾਲਕੀ, ਤੁਸੀਂ ਵੀ ਆਪ ਦਾ ਜੁਆਈ
ਮੇਰੇ ਪੁੱਤ ਨੂੰ ਬਣਾਇਆ, ਏਸੇ ਮਾਲਕੀ ਨੂੰ
ਅਸੀਂ ਧੀਆਂ ਜੰਮ ਕੇ, ਨਿਥਾਵੀਆਂ ਬਣਾ ਕੇ
ਏਥੋਂ ਤੋਰ ਕੇ ਹੋਰ ਹੋਰ ਝਾਕਣੀ ਨੂੰ ਦੇ 'ਦੀਏ ?

ਮਾਂ : ਅਸੀਂ ਤਾਂ ਕਦੀ ਨੀ ਏਦਾਂ ਸੋਚਿਆ
ਕਿ ਸਾਡੀ ਧੀ ਬਿਗਾਨਿਆਂ ਦੇ ਵਸ ਪੈ 'ਗੀ ?

ਸੱਸ : ਠੀਕ ਐ, ਤੂੰਹੀਉਂ ਦੱਸ
ਸਾਡੇ ਨਾਲ ਦੀ ਵੀ ਹੋਰ ਕਿਹੜੀ ਸੱਸ ਹੈ ਰਹੀ ?
ਨੂੰਹ ਵੀ ਜਿਹੜਾ ਚਿਤ ਆਵੇ
ਰਿਨ੍ਹੇ ਤੇ ਬਣਾਵੇ, ਕਦੀ ਟੋਕਿਐ ?

ਮਾਂ : ਫੇਰ ਦੱਸੋ ਤੁਸੀਂ ਕਾਹਤੋਂ ਸੋਚਿਐ
ਕਿ ਕੱਲ ਨੂੰ ਹੀ ਏਹੋ ਜਹੀਆਂ
ਸੱਸਾਂ ਦਾ ਹੀ ਕਾਲ ਪੈ ਜੂ

ਸੱਸ : ਕਾਲ ਦਾ ਕੀ ਲੈਣ ਜਾਣੈ ?
ਨਾਲੇ ਕਾਹਤੋਂ ਮੱਲੋ ਮੱਲੀ ਜਾਂਦੀਆਂ ਬਲਾਵਾਂ ਨੂੰ ਬੁਲਾ ਲੀਏ !
ਫੇਰ ਏਸ ਪੰਜ ਸੌ ਦਾ ਆਉਂਦਾ ਕੀ ਐ
ਜਾਨ ਤਾਂ ਸਖਾਲੀ ਰਹੂ, ਪਿਛੋਂ ਫੇਰ ਦੇਖਲਾਂ, ਵਿਚਾਰ ਲਾਂਗੇ

ਮਾਂ : ਫੇਰ ਕੀ ਵਿਚਾਰਨੈ
ਜੇ ਤਿੰਨਾਂ ਕੁ ਮਹੀਨਿਆਂ ਦੇ ਲੋਥੜੇ ਨੂੰ ਆਪ ਹੱਥੀਂ ਮਾਰਨੈ

ਸੱਸ : ਵੇਖ ਕੈਣਾ, ਚੰਗੀ ਲੱਗੇ, ਮਾੜੀ ਲੱਗੇ,
ਸੱਸ, ਨੂੰਹ ਦਾ ਮਾਮਲਾ ਹੈ
ਥੋਡੇ ਵਿਚ ਆਉਣ ਦੀ ਤਾਂ ਲੋੜ ਨਾ ਸੀ

ਮਾਂ : ਠੀਕ ਹੈ, ਕਿ ਮੈਂ ਵੀ ਕਿਥੋਂ ਆਪਣੀ ਆਂ
ਕਮਲੀ ਜੁਆਕੜੀ ਨਾ ਦੇਖ ਹੋਈ
ਐਵੇਂ ਰੋਈ ਜਾਂਦੀ ਸੀ, ਮੈਂ ਨਾਲ ਆ 'ਗੀ

ਸੱਸ : ਅੱਛਾ, ਟੈਮ ਹੋ ਗਿਆ,
ਐਥੇ ਬੈਠੋ, ਅਸੀਂ ਆਏ
(ਨੂੰਹ ਨੂੰ) ਚੱਲ ਨੀ ਇਹ ਖੇਖਣਾਂ ਨੂੰ ਜਾਣ ਦੇ
ਮੈਂ ਕੀ ਗੋਲੀ ਮਾਰ 'ਤੀ ?
ਪੁੱਤ ਆਊ, ਤੇਰਾ ਆਊ
ਧੀ ਜੇ ਆਊ, ਤੈਨੂੰ ਖਾਊ

ਮੇਰਾ ਕੀ ਐ ? ਅੱਜ ਹਾਂ ਕਿ ਕੱਲ੍ਹ ਹਾਂ
ਖਸਮ ਮੂਹਰੇ ਬੋਲੀ ਨੀ, ਕੁਲੱਛਣੀ ਬਣਾ ਤਾ ਮੈਨੂੰ
(ਬਾਹੋਂ ਫੜ ਕੇ ਧੂਹੰਦੀ ਹੈ)
ਮੈਨੂੰ ਵੀ ਤੂੰ ਜਾਣਦੀ ਐਂ
ਏਦਾਂ ਦੇ ਪਾਖੰਡ ਸਾਰੇ ਜਾਣਦੀ ਆਂ
ਚੱਲ, ਜਿਹੜੀ ਫੀਸ ਮੈਂ ਪਤੰਦਰਾਂ ਨੂੰ ਪੂਜੀ
ਮੇਰੇ ਪੁੱਤ ਦੀ ਕਮਾਈ ਐ
ਏਦਾਂ ਇਉਂ ਕੁਲੱਛਣੀ ਬਣਾਇਐ ਮੈਨੂੰ
ਮੈਂ ਕੀ ਗੋਲੀ ਮਾਰ ਤੀ ?
ਦੇਖ ਲੋਕਾ, ਦੇਖ ਤਾਂ, ਜ਼ਮਾਨੇ ਨੂੰ ਕੀ ਹੋ ਗਿਆ ?

## ਅੱਠਵਾਂ ਦ੍ਰਿਸ਼

[ਦਰਵਾਜ਼ੇ ਵੜਦੀ ਹੈ ਕਿ ਸਾਰੇ ਦਰਵਾਜ਼ਿਆਂ ਵਿਚੋਂ ਸਾਰੇ ਪਾਸਿਆਂ ਤੋਂ ਨਿੱਕੇ ਨਿੱਕੇ ਦੇਵੀ ਦੇਵਤੇ ਨੱਚਦੇ ਗਾਉਂਦੇ ਆ ਰਹੇ ਹਨ। ਉਸ ਔਰਤ ਕੋਲ ਆਉਂਦੇ ਹਨ ਅਤੇ ਕੋਲ ਆ ਕੇ ਚੁੱਪ ਕਰਕੇ ਦੂਰ ਹੁੰਦੇ ਜਾਂਦੇ ਹਨ। ਉਹ ਲਾਗੇ ਆਉਣਾ ਚਾਹੁੰਦੀ ਹੈ ਪਰ ਉਹ ਹੋਰ ਦੂਰ ਹੋਈ ਜਾਂਦੇ ਹਨ। ਉਹ ਘਬਰਾ ਜਾਂਦੀ ਹੈ ਅਤੇ ਛੇਕੜ ਪਾਗਲਾਂ ਹਾਰ ਹੋ ਜਾਂਦੀ ਹੈ। ਉਧਰੋਂ ਬੀਮਾਰ ਡਾਕਟਰਨੀ ਦੀ ਖਬਰ ਸੁਣ ਕੇ ਆ ਰਹੇ ਡਾਕਟਰ ਅਤੇ ਕੋਲ ਖਲੋਤੀ ਸੱਸ ਨੂੰ, ਦੋਹਾਂ ਨੂੰ ਗਲੋਂ ਫੜ ਲੈਂਦੀ ਹੈ। ਚੀਕਾਂ ਮਾਰਦੀ ਹੈ, ਬਕੜਵਾਹ ਕਰਦੀ ਹੈ। ਕਮਰੇ ਵਿਚੋਂ ਸਾਰੀਆਂ ਬੱਚੀਆਂ ਦੀਆਂ ਚੀਕਾਂ ਸੁਣਾਈ ਦੇਂਦੀਆਂ ਹਨ। ਸਾਰੇ ਡਾਕਟਰ ਡਾਕਟਰਨੀਆਂ ਮੂੰਹ ਵੱਟੀ ਉਸ ਵੱਲ ਵੇਂਹਦੇ ਹਨ। ਹਸਪਤਾਲ ਆਏ ਆਦਮੀ ਆਪਣੀਆਂ ਔਰਤਾਂ ਨੂੰ ਨਾਲ ਲੈ ਕੇ ਜਲਦੀ ਜਲਦੀ ਹਸਪਤਾਲੋਂ ਬਾਹਰ ਆਉਣ ਦੀ ਕਰਦੇ ਹਨ। ਪਲ ਵਿਚ ਹਸਪਤਾਲ ਖਾਲੀ ਹੋ ਜਾਂਦਾ ਹੈ ਅਤੇ ਨਰਸਾਂ, ਡਾਕਟਰ ਉਸ ਔਰਤ ਵੱਲ ਵੇਂਹਦੇ ਰਹਿੰਦੇ ਹਨ ਜਿਸਨੇ ਸੱਸ ਅਤੇ ਡਾਕਟਰ ਨੂੰ ਅਜੇ ਵੀ ਨਹੀਂ ਛੱਡਿਆ]

ਔਰਤ : ਮਾਮਾ, ਮਾਮਾ ਦਿੱਤ ਸਿੰਘ
ਤੂੰ ਤਾਂ ਪੂਰਾ ਹੋ ਗਿਆ ਸੀ
ਸਿਆਲ ਕਿ ਹੁਨਾਲ, ਐਸੇ ਸਾਲ
ਫੇਰ ਅਹਿ ਕੀ ? ਅਹਿ ਕੀ ? ਵੇਖੀਂ ?
ਦਿੱਤ ਸਿੰਘ, ਦਿੱਤ ਰਾਮ, ਦਿੱਤ ਸਿੰਘ, ਦਿੱਤ ਰਾਮ



ਦੇਖਿਆ ਨੀ ? ਆਦਮੀ ਵੀ ਦਿੱਤ ਸਿੰਘ
ਤੀਵੀਆਂ ਵੀ ਦਿੱਤ ਸਿੰਘ, ਦਿੱਤ ਸਿੰਘ, ਦਿੱਤ ਸਿੰਘ
ਮਾਮਾ ਇਹ ਨਹੀਂ ਦੇਖਿਆ ?
ਮੈਂ ਮਾਰ ਦੂੰਗੀ, ਵੱਢ ਦੂੰਗੀ, ਕੱਲੀ ਓ ਬਥੇਰੀ ਆਂ
ਮਾਮਾ ! ਤੇਰੇ ਅੱਥਰੂ ਤਾਂ ਮੇਰੇ ਮੱਥੇ ਉੱਤੋਂ ਹੋ ਕੇ
ਨਹਿਰਾਂ ਦੀਆਂ ਨਹਿਰਾਂ, ਕਹਿਰਵਾਨ, ਮਿਹਰਬਾਨ ਹੋ ਕੇ
ਕਹਿਰਾਂ ਦੇ ਕਰੂਪ ਰੂਪ ਆ ਰਹੇ ਨੇ
ਜੱਗ ਰੋਹੜੀ ਜਾ ਰਹੇ ਨੇ, ਪਿੱਛੇ ਪਿੱਛੇ ਆ ਰਹੇ ਨੇ
ਬੱਚਿਆਂ ਦੇ ਕਾਰਵਾਂ
(ਬੱਚਿਆਂ ਦੀਆਂ ਕਤਾਰਾਂ ਗੋਲ ਕਤਾਰਾਂ ਬਣਾ ਲੈਂਦੀਆਂ ਨੇ ਅਤੇ ਲਾਗੇ ਆ ਜਾਂਦੇ ਨੇ)
ਮੈਨੂੰ ਤਾਂ ਨੀ ਪਤਾ ਕਿਹੜਾ ਮੁੰਡਾ ਕਿਹੜੀ ਕੁੜੀ ਐ
ਮੇਰੇ ਪਿੱਛੇ ਪਿੱਛੇ ਭੀੜ ਬੱਚਿਆਂ ਦੀ ਜੁੜੀ ਐ
ਰੰਗਾ ਰੰਗੀ ਭੀੜ ਹੈ, ਇਹ ਆਰਤੀ ਸੁਣਾਉਂਦੀ ਹੋਈ
(ਸੱਸ ਅਤੇ ਡਾਕਟਰ ਨੂੰ ਧੱਕਾ ਦੇ ਕੇ ਬਾਹਰ ਕੱਢ ਦੇਂਦੀ ਹੈ)
ਬੱਸ ਮੇਰੇ ਬੱਚਿਉ, ਵੇ ਰੱਬ ਕੋਲੋਂ ਸੱਚਿਉ
ਨਾ ਅੰਮਾਂ ਨੂੰ ਵਿਸ ਰਿਉ, ਨਾ ਅੰਮਾਂ ਨੂੰ ਵਿਸਾਰਿਉ ।

(ਹਨੇਰਾ)

## ਦਾਇਰੇ

### ਡਾ ਸਤੀਸ਼ ਕੁਮਾਰ ਵਰਮਾ

ਪਿਛਲੇ ਸਾਲਾਂ ਵਿਚ ਡਾਕਟਰ ਵਰਮਾ ਨੇ ਕੁਝ ਲਘੂ-ਨਾਟਕਾਂ ਦੀ ਰਚਨਾ ਕੀਤੀ ਸੀ ਜਿਨ੍ਹਾਂ ਨੂੰ ਉਹ ਖ਼ੁਦ ਥੀਏਟਰ-ਮਸ਼ਕਾਂ ਕਹਿੰਦਾ ਹੈ। 'ਦਾਇਰੇ' ਉਸ ਦਾ ਪ੍ਰਥਮ ਮਹੱਤਵਪੂਰਨ ਨਾਟਕ ਹੈ ਜਿਸ ਵਿਚ ਉਹ ਵਿਸ਼ੇ ਤੇ ਉਸਦੀ ਅਦਾਇਗੀ ਦੋਹਾਂ ਹੀ ਪੱਖਾਂ ਤੋਂ ਕਾਫ਼ੀ ਗੰਭੀਰ ਹੈ। 'ਦਾਇਰੇ' ਨੂੰ ਸਾਹਿਤ ਕਲਾ ਪਰਿਸ਼ਦ ਦੇ ਸਰਵ ਭਾਰਤੀ ਨਾਟ-ਲੇਖਨ ਮੁਕਾਬਲੇ ਵਿਚ ਸਰਵੋਤਮ ਪੰਜਾਬੀ ਨਾਟਕ ਦਾ 7500 ਰੁਪਏ ਦਾ ਪੁਰਸਕਾਰ ਪ੍ਰਾਪਤ ਹੋ ਚੁੱਕਾ ਹੈ।

#### ਪਾਤਰ :

ਇਕ ਬੱਚਾ, ਕੁਮੈਂਟੇਟਰ, ਮੀਆਂ, ਬੀਵੀ, ਦੋਸਤ ਡਾਕਟਰ, ਬਜ਼ੁਰਗ ਔਰਤ, ਲੇਡੀ ਡਾਕਟਰ, ਮੀਆਂ ਦੇ ਕੁਝ ਦੋਸਤ ਅਤੇ ਵਿਸ਼ੇਸ਼ ਬੈਕਸਟੇਜ : ਆਵਾਜ਼ (ਕੁਮੈਂਟੇਟਰ) ਅਤੇ ਰੋਸ਼ਨੀ ਵਿਉਂਤਕਾਰ

#### ਨਿਰਦੇਸ਼ਕਾਂ ਲਈ ਨੋਟ

ਇਹ ਨਾਟਕ ਅਤਿ ਆਧੁਨਿਕ ਥੀਏਟਰ-ਹਾਲ ਵਿਚ ਰੌਸ਼ਨੀਆਂ ਦੀ ਸਹਾਇਤਾ ਨਾਲ ਵਿਸ਼ੇਸ਼ ਦਰਸ਼ਕ-ਵਰਗ ਦੇ ਸਾਹਮਣੇ ਖੇਡਿਆ ਜਾਣ ਵਾਲਾ ਨਾਟਕ ਹੈ। ਕੋਈ ਕਲਪਨਾਸ਼ੀਲ ਨਿਰਦੇਸ਼ਕ ਇਸ ਨੂੰ ਸਾਧਾਰਣ ਮੰਚ ਤੇ ਜਨ-ਜੀਵਨ ਤੱਕ ਸੰਚਾਰਿਤ ਕਰ ਸਕੇ ਤਾਂ ਇਹ ਨਾਟਕਕਾਰ ਦੀ ਵੱਡੀ ਖੁਸ਼ੀ ਹੋਵੇਗੀ। ਮੰਚ ਦੇ ਮੁਖ ਰੂਪ ਵਿਚ ਤਿੰਨ ਹਿੱਸੇ (ਰੌਸ਼ਨੀ-ਘੇਰੇ) ਕੀਤੇ ਜਾਣਗੇ। ਮਿਡ-ਡਾਊਨ ਸਟੇਜ ਤੇ ਨਿੱਕਾ ਗੋਲਾਕਾਰ ਰੋਸ਼ਨੀ-ਘੇਰਾ, ਜਿਸ ਵਿਚ ਬੱਚਾ ਖਲੋਵੇਗਾ। ਅਪ-ਸਟੇਜ ਲੈਫਟ ਤੇ ਮੀਆਂ ਬੀਵੀ ਦੇ ਘਰ ਦਾ ਦ੍ਰਿਸ਼ ਅਤੇ ਅਪ-ਸਟੇਜ਼ ਰਾਈਟ ਤੇ ਲੇਡੀ ਜਾਕਟਰ ਦਾ ਕਾਰਜ-ਸਥਲ ਵਿਖਾਇਆ ਜਾਵੇਗਾ। ਮਿਡ-ਡਾਊਨ ਸਟੇਜ ਵਾਲੇ ਰੋਸ਼ਨੀ-ਘੇਰੇ ਨੂੰ ਵਧਾ ਕੇ ਮਿਡ-ਸਟੇਜ (ਸੈਂਟਰਲ ਏਰੀਆ) ਕਵਰ ਕੀਤੀ ਜਾਵੇਗੀ ਜਿਸ ਵਿਚ ਪਾਰਟੀ ਦਾ ਦ੍ਰਿਸ਼ ਵਿਉਂਤਿਆ ਜਾ ਸਕੇਗਾ ਅਤੇ ਘਰ ਦੇ ਦ੍ਰਿਸ਼ਾਂ ਨੂੰ ਵਡੇਰਾ ਪਾਸਾਰ ਦਿੱਤਾ ਜਾ ਸਕੇਗਾ। ਨਾਟਕ ਵਿਚ ਵਰਤੀਆਂ/ਦਰਸਾਈਆਂ ਗਈਆਂ ਕੁੱਝ ਮਹੱਤਵਪੂਰਨ ਵਸਤਾਂ ਅਤੇ ਕਾਮਟਿਊਮਜ਼ ਤੋਂ ਇਲਾਵਾ ਬਾਕੀ ਮੰਚ-ਵਿਉਂਤ ਅਤੇ ਪ੍ਰਾਪਰਟੀ ਦੀ ਵਰਤੋਂ ਨਿਰਦੇਸ਼ਕ ਆਪਣੀ ਸੂਝ ਅਨੁਸਾਰ ਕਰ ਸਕਦਾ ਹੈ।



### ਦ੍ਰਿਸ਼ ਪਹਿਲਾਂ

[ਨਾਟਕ ਸ਼ੁਰੂ ਹੋਣ ਤੋਂ ਪਹਿਲਾਂ ਸੰਗੀ ਸੰਗੀਤ ਦੀਆਂ ਧੁਨਾਂ ਵੱਜਦੀਆਂ ਹਨ ਅਤੇ ਸੱਖਣੇ ਮੰਚ ਤੇ ਮਿਡ-ਡਾਊਨ ਸਟੇਜ ਉੱਤੇ ਹੌਲੀ ਹੌਲੀ ਰੋਸ਼ਨੀ ਘੇਰਾ ਬਣਨਾ ਸ਼ੁਰੂ ਹੁੰਦਾ ਹੈ ਜਿਸ ਵਿਚ ਇਕ 6-7 ਸਾਲ ਦੇ ਬੱਚੇ ਦਾ ਆਕਾਰ ਉਭਰਦਾ ਹੈ। ਰੌਸ਼ਨੀ ਬੱਚੇ ਤੇ ਕੇਂਦਰਿਤ ਹੁੰਦੀ ਹੈ। ਬੱਚਾ ਆਪਣੇ ਸੱਜੇ ਹੱਥ ਨੂੰ ਸੱਜੇ ਕੰਨ ਅਤੇ ਸਿਰ ਕੋਲ ਲਿਜਾ ਕੇ ਘੁਮਾ ਰਿਹਾ ਕੁਝ ਸੋਚਦਾ/ਯਾਦ ਕਰਦਾ ਅਤੇ ਬੋਲਣ ਦੀ ਕੋਸ਼ਿਸ਼ ਕਰਦਾ ਪ੍ਰਤੀਤ ਹੁੰਦਾ ਹੈ।]

ਬੱਚਾ : (ਹੱਥ ਘੁਮਾਉਂਦਾ ਹੋਇਆ) ਆ...ਆ...ਆ...ਆ...।

ਆਵਾਜ਼ : ਸੁਣੋ, ਇਹ ਕੀ ਕਹਿ ਰਿਹਾ ਹੈ।

ਬੱਚਾ : ਆ...ਆ...ਆ...ਆ...।

ਆਵਾਜ਼ : ਸ਼ਾਇਦ ਆਪਣਾ ਨਾਂ ਯਾਦ ਕਰ ਰਿਹਾ ਹੈ ਅਤੇ ਤੁਹਾਨੂੰ ਦੱਸਣਾ ਵੀ ਚਾਹੁੰਦਾ ਹੈ।

ਬੱਚਾ : ਆ...ਆ...ਆ...ਆ...।

ਆਵਾਜ਼ : ਜਨਾਬ, ਪਰੇਸ਼ਾਨ ਹੋ ਗਏ ਨਾ...ਬੱਚੇ ਵਾਂਗ ਤੁਸੀਂ ਵੀ ਦਿਮਾਗ ਤੇ ਬੋਝ ਪਾ ਕੇ ਸੋਚਣ ਲੱਗ ਪਏ ਕਿ ਇਹ ਕੀ ਹੋ ਰਿਹਾ ਹੈ...? ਹੈਂ ਨਾ...?

ਬੱਚਾ : ਆ ਆ ..ਆ ਆ ।

ਆਵਾਜ਼ : ਕਿੰਨੀ ਅਜੀਬ ਸਥਿਤੀ ਹੈ। ਵੀਹਵੀਂ ਸਦੀ ਦੇ ਅੰਤਿਮ ਦਹਾਕੇ ਕੋਲ ਪੁੱਜ ਕੇ, ਵਿਕਾਸ ਦੀਆਂ ਮੰਜ਼ਿਲਾਂ ਤੈਅ ਕਰ ਚੁੱਕੇ ਮਨੁੱਖ ਦਾ ਬੱਚਾ... ਵਿਚਾਰਾ ਐਨਾ ਅਸਮਰਥ...ਓ...ਹੋ...।

ਬੱਚਾ : ਆ ..ਆ...ਕ ਕ ਕੈਂਡੀ।

ਆਵਾਜ਼ : ਹਾਂ ਬੇਟੇ, ਆਖਰ ਤੂੰ ਯਾਦ ਕਰ ਕੇ ਆਪਣਾ ਨਾਂ ਦੱਸ ਹੀ ਲਿਆ...ਪਰ ਹੁਣ ਮੈਂ ਤੈਨੂੰ ਹੋਰ ਕੁਝ ਦੱਸਣ ਲਈ ਨਹੀਂ ਕਹਾਂਗਾ...ਤੈਨੂੰ ਹੋਰ ਕਸ਼ਟ ਨਹੀਂ ਦਿਆਂਗਾ...ਮੈਂ ਖੁਦ ਹੀ ਗੱਲ ਕਰਾਂਗਾ।

ਬੱਚਾ : ਊ...ਊ...ਊ...ਊ...।

ਆਵਾਜ਼ : ਜਨਾਬ, ਇਸ ਦਾ ਨਾਂ ਕੈਂਡੀ ਹੋਵੇ ਜਾਂ ਬਿੱਲੂ...ਮੈਂਡੀ ਹੋਵੇ ਜਾਂ ਟਿੱਲੂ... ਕੋਈ ਫ਼ਰਕ ਨਹੀਂ ਪੈਂਦਾ। ਇਸ ਦੀ ਜ਼ਾਤ ਇਕੋ ਹੈ ਤੇ ਉਹ ਹੈ..."ਅੱਜ ਦੇ ਦੌਰ ਦੇ ਵਿਕਸਤ ਤੇ ਪੜ੍ਹੇ ਲਿਖੇ ਮਾਪਿਆਂ ਦੀ ਔਲਾਦ"...ਮੁਆਫ਼ ਕਰਨਾ, ਇਹ ਨਾ ਸਮਝ ਲੈਣਾ ਕਿ ਮੈਂ ਤੁਹਾਡੀ ਘਰੇਲੂ ਜ਼ਿੰਦਗੀ ਤੇ ਚਿੱਕੜ ਸੁੱਟਣ ਲੱਗਾ ਹਾਂ...(ਕੁਰਸੀਆਂ ਦੀ ਚਰਮਰਾਹਟ)...ਨਹੀਂ ਹਜ਼ੂਰ, ਪਲੀਜ਼ ਜਾਣਾ ਨਾ...ਆਈ ਰਿਕੁਐਸਟ...ਬੱਸ ਕੁਝ ਚਿਰ...

ਇਸ ਬੱਚੇ ਦੀ ਕਥਾ ਸੁਣ ਕੇ ਜਾਉ...ਜੋ ਅਜਿਹੇ ਸੈਂਕੜੇ ..ਹਜ਼ਾਰਾਂ...
ਲੱਖਾਂ...ਬੱਚਿਆਂ ਦੀ ਕਥਾ ਹੈ।

[ਬੱਚਾ ਉਤਸੁਕਤਾ ਨਾਲ ਦਰਸ਼ਕਾਂ ਵੱਲ ਵੇਖਦਾ ਹੈ। ਉਹਦੇ ਚਿਹਰੇ ਤੇ ਇਕੋ ਵੇਲੇ ਉਦਾਸੀ ਤੇ ਹੈਰਾਨੀ ਦੇ ਪ੍ਰਭਾਵ ਉਭਰਦੇ ਹਨ]

ਆਵਾਜ਼ : ਤੇ ਇਹ ਕਥਾ ਤਾਂ ਇਸਦੇ ਜਨਮ ਤੋਂ ਕਿਤੇ ਪਹਿਲਾਂ ਸ਼ੁਰੂ ਹੋ ਗਈ ਸੀ। (ਰੌਸ਼ਨੀ ਅਪ-ਸਟੇਜ ਤੇ ਪੈਂਦੀ ਹੈ ਜਿਥੇ ਇਕ ਮੀਆਂ ਬੀਵੀ ਚਿਰ-ਪਰਿਚਿਤ ਟੈਨਸ਼ਨ ਦੀ ਮੁਦਰਾ ਵਿਚ ਖੜੇ ਹਨ।)

ਮੀਆਂ : ਕੀ ਬਕ ਰਹੀ ਏਂ ?

ਬੀਬੀ : ਬਕ ਨਹੀਂ ਰਹੀ, ਇਹ ਸੱਚ ਏ।

ਮੀਆਂ : ਮੈਂ ਪੁਛਦਾਂ, ਇਹ ਹੋਇਆ ਕਿਵੇਂ ?

ਬੀਬੀ : ਮੈਨੂੰ ਕੀ ਪਤਾ ?

ਮੀਆਂ : ਤੈਨੂੰ ਨਹੀਂ ਪਤਾ ਤਾਂ ਹੋਰ ਕੀਹਨੂੰ ਪਤੈ ? (ਬੀਬੀ ਚੁੱਪ ਰਹਿੰਦੀ ਹੈ)

ਮੀਆਂ : ਮੈਂ ਪੁੱਛਦਾਂ ਜਦ ਸਾਰੇ ਇੰਤਜ਼ਾਮ ਕੀਤੇ ਹੋਏ ਸੀ ਤਾਂ ਇਹ ਹੋ ਕਿਵੇਂ ਗਿਆ ?

ਬੀਵੀ : ਮੈਂ ਕਹਿ ਦਿੱਤਾ ਨਾ, ਮੈਨੂੰ ਨਹੀਂ ਪਤਾ ?

ਮੀਆਂ : (ਗੁੱਸੇ ਨਾਲ) ਤੂੰ ਮੇਰੇ ਵਿਸ਼ਵਾਸ ਨੂੰ ਤੋੜਿਐ, ਮੈਨੂੰ ਧੋਖਾ ਦਿੱਤੈ। ਮੈਂ ਸੋਚਦਾ ਸਾਂ ਕਿ ਤੂੰ ਇਕ ਪਤੀਵਰਤਾ ਔਰਤ ਏਂ ਤੇ ਮੈਨੂੰ ਹੀ ਪਿਆਰ ਕਰਦੀ ਏਂ...ਪਰ ਮੈਨੂੰ ਨਹੀਂ ਸੀ ਪਤਾ ਕਿ ਤੂੰ...(ਦੰਦ ਕਰੀਚਦਾ ਹੈ)।

ਬੀਵੀ : (ਹੈਰਾਨੀ ਨਾਲ) ਹੈਂ.. ਇਹ ਤੁਸੀਂ ਕੀ ਕਹਿ ਰਹੇ ਹੋ ? ਤੁਹਾਨੂੰ ਸ਼ਰਮ ਨਹੀਂ ਆਉਂਦੀ ਇਹੋ ਜਿਹੀਆਂ ਗੱਲਾਂ ਕਰਦੇ ਨੂੰ ? ਤਿੰਨ ਵਰ੍ਹੇ ਸਾਡੇ ਵਿਆਹ ਨੂੰ ਹੋ ਗਏ, ਹਾਲੇ ਤੱਕ ਤੁਹਾਡਾ ਮੇਰੇ ਤੇ ਯਕੀਨ ਹੀ ਨਹੀਂ ਬੱਝਾ...ਯਾ ਰੱਬਾ !

ਮੀਆਂ : ਯਕੀਨ ਦਾ ਹੀ ਤਾਂ ਨਤੀਜਾ ਵੇਖ ਰਿਹਾ।

ਬੀਵੀ : ਮੈਂ ਕਹਿਨੀ ਆਂ...ਬੰਦ ਕਰੋ...ਇਹ ਸਭ। ਇਹ ਸੁਣਨ ਤੋਂ ਪਹਿਲਾਂ ਮੈਨੂੰ ਧਰਤੀ ਕਿਉਂ ਨਹੀਂ ਸਮਾ ਲੈਂਦੀ ?

ਮੀਆਂ : ਚਤਰ ਨਾ ਬਣ, ਸਿੱਧੀ ਤਰਾਂ ਦੱਸ, ਕੌਣ ਏ ਉਹ ?

ਬੀਵੀ : (ਉਸ ਦੀਆਂ ਅੱਖਾਂ ਵਿਚ ਝਾਕਦੀ ਹੋਈ) ਤੁਸੀਂ...ਤੇ ਸਿਰਫ ਤੁਸੀਂ।

ਮੀਆਂ : ਫੇਰ ਉਹੀ ਗੱਲ, ਜਿਸ ਦਾ ਤੇਰੇ ਪਾਸ ਕੋਈ ਆਧਾਰ ਈ ਨਹੀਂ।

[ਅਚਾਨਕ ਬੈੱਲ ਖੜਕਦੀ ਹੈ। ਦੋਵੇਂ ਨਾਰਮਲ ਹੋਣ ਦੀ ਕੋਸ਼ਿਸ਼ ਕਰਦੇ ਹਨ। ਬੀਵੀ ਕੁੰਡੀ ਖੋਲਦੀ ਹੈ ਤੇ ਮੀਆਂ ਦਾ ਦੋਸਤ ਡਾਕਟਰ ਪ੍ਰਵੇਸ਼ ਕਰਦਾ ਹੈ।]



ਮੀਆਂ : (ਸਹਿਜ ਹੋਣ ਦੀ ਕੋਸ਼ਿਸ਼ ਵਿਚ) ਹੈਲੋ, ਸੁਧੀਰ ਕੀ ਹਾਲ ਐ ? (ਆਵਾਜ਼ ਵਿਚ ਠੰਢਕ ਹੈ।)

ਦੋਸਤ ਡਾਕਟਰ : (ਦੋਹਾਂ ਵੱਲ ਸਵਾਲੀਆ ਨਿਗਾਹਾਂ ਨਾਲ ਵੇਖਦਾ ਹੋਇਆ) ਕੀ ਗੱਲ ਹਰੀਸ਼, ਠੀਕ ਤਾਂ ਹੈ ਸਭ ? ਭਾਬੀ ਜੀ, ਕੀ ਹੋਇਐ ?

[ਬੀਵੀ ਆਪਣੇ ਆਪ ਨੂੰ ਸੰਭਾਲਣ ਦੇ ਬਾਵਜੂਦ ਡਿੱਗ ਪੈਂਦੀ ਹੈ।]

ਦੋਸਤ ਡਾਕਟਰ : ਹਰੀਸ਼, ਗੱਲ ਕੀ ਐ ? ਭਾਬੀ ਜੀ, ਦੱਸੋ ਨਾ !

[ਬੀਵੀ ਮੀਆਂ ਵੱਲ ਇਸ਼ਾਰਾ ਕਰਦੀ ਹੈ।]

ਦੋਸਤ ਡਾਕਟਰ : (ਹਰੀਸ਼ ਵੱਲ ਅਹੁਲਦਾ) ਬਾਬਿਉ, ਮਸਲਾ ਕੀ ਐ ?...ਯਾਰ, ਮੈਂ ਤੇਰਾ ਮਿੱਤਰ ਆਂ। ਐਨੀ ਟੈਨਸ਼ਨ ਤਾਂ ਕਦੇ ਵੇਖੀ ਨਹੀਂ।

ਮੀਆਂ : (ਟਾਲਣ ਦੀ ਕੋਸ਼ਿਸ਼ ਕਰਦਾ ਹੋਇਆ) ਕੁਝ ਨਹੀਂ ਯਾਰ, ਕੋਈ ਖਾਸ ਗੱਲ ਨਹੀਂ, ਬੱਸ ਐਵੇਂ ਈ।

ਦੋਸਤ ਡਾਕਟਰ : ਐਵੇਂ ਈ ? ਫੇਰ ਭਾਬੀ ਰੋ ਕਿਉਂ ਰਹੀ ਏ ? ਆਖਰ ਗੱਲ ਕੀ ਏ ?

[ਬੀਵੀ ਅੰਦਰ ਚਲੀ ਜਾਂਦੀ ਹੈ।]

ਮੀਆਂ : ਗੱਲ ?...ਹੂੰ...ਹੂੰ ..ਕੁਝ ਨਹੀਂ...।

ਦੋਸਤ ਡਾਕਟਰ : ਪਲੀਜ਼ ਹਰੀਸ਼, ਮੈਂ ਤੇਰਾ ਦੋਸਤ ਆਂ, ਬਚਪਨ ਦਾ ਦੋਸਤ। ਤੇਰਾ ਕੋਈ ਦੁੱਖ-ਤਕਲੀਫ਼ ਮੈਂ ਟਾਲਰੇਟ ਨਹੀਂ ਕਰ ਸਕਦਾ।

ਮੀਆਂ : ਸੁਧੀਰ, ਦਰਅਸਲ ਤੇਰੀ...।

ਦੋਸਤ ਡਾਕਟਰ : ਹਾਂ...ਹਾਂ...ਦੱਸ...ਕੀ ਮੇਰੀ ..?

ਮੀਆਂ : (ਦੇਖਦਾ ਹੋਇਆ ਕਿ ਬੀਵੀ ਕਮਰੇ ਵਿਚ ਨਹੀਂ) ਜਿਸ ਨੂੰ ਤੂੰ ਦੇਵੀ ਕਹਿੰਦਾ ਨੀ ਥੱਕਦਾ, ਜਿਸ ਦੀ ਸਾਰਾ ਦਿਨ ਦੁਨੀਆਂ ਦੀਆਂ ਮਹਾਨ ਔਰਤਾਂ ਨਾਲ ਤੁਲਨਾ ਕਰਦਾ ਰਹਿਨੈਂ...ਉਹ...।

ਦੋਸਤ ਡਾਕਟਰ : (ਬੇਸਬਰੀ ਨਾਲ) ਕੀ ਉਹ ?

ਮੀਆਂ : (ਠੰਢਾ ਸਾਹ ਭਰ ਕੇ) ਉਹ ਬਦਚਲਨ ਏ।

ਦੋਸਤ ਡਾਕਟਰ : ਕੀ ਬਕ ਰਿਹੈਂ ਹਰੀਸ਼ ? ਤੂੰ, ਪਤਾ ਵੀ ਐ ਕਿ, ਕੀ ਕਹਿ ਰਿਹੈਂ ? ਪਾਗਲ ਤਾਂ ਨਹੀਂ ਹੋ ਗਿਆ ?

ਮੀਆਂ : ਹਾਂ, ਹਾਂ, ਮੈਂ ਪਾਗਲ ਹੋ ਗਿਆ। ਜਿਸ ਤੇ ਮੈਂ ਵਿਸ਼ਵਾਸ ਕੀਤਾ ਸੀ, ਅੱਜ ਉਸੇ ਨੇ ਮੇਰੇ ਵਿਸ਼ਵਾਸ ਦੀਆਂ ਕਿਰਚਾਂ ਕਿਰਚਾਂ ਕਰ ਦਿੱਤੀਆਂ।

ਦੋਸਤ ਡਾਕਟਰ : ਹਰੀਸ਼, ਹੋਸ਼ ਵਿਚ ਆ। ਭਾਬੀ ਬਾਰੇ ਇਹੋ ਜਿਹੀਆਂ ਗੱਲਾਂ ਕਰਦਿਆਂ ਤੈਨੂੰ ਸ਼ਰਮ ਆਉਣੀ ਚਾਹੀਦੀ ਐ। ਉਸ ਵਰਗੀ ਦੇਵੀ...

ਮੀਆਂ : (ਵਿਚੋਂ ਕੱਟ ਕੇ) ਬੱਸ, ਬੱਸ, ਰਹਿਣ ਦੇ ਦੇਵੀ ਪੁਣਾ। (ਰੁਕ ਕੇ) ਪਤਾ

ਨਹੀਂ 'ਉਹ' ਕੌਣ ਐ ?

[ਦੋਸਤ ਡਾਕਟਰ ਵੱਲ ਡੂੰਘੀਆਂ ਨਿਗਾਹਾਂ ਨਾਲ ਵੇਖਦਾ ਹੈ ਜਿਵੇਂ ਉਸ ਵਿਚੋਂ ਦੋਸ਼ੀ ਲੱਭ ਰਿਹਾ ਹੋਵੇ ।]

ਦੋਸਤ ਡਾਕਟਰ : ਹਰੀਸ਼, ਹੋਸ਼ ਕਰ ? ਮੈਂ ਤੇਰਾ ਦੋਸਤ ਈ ਨਹੀਂ ਇਕ ਡਾਕਟਰ ਵੀ ਆਂ.. ਮੈਨੂੰ ਸਿੱਧੀ ਤਰ੍ਹਾਂ ਦੱਸ, ਸਮੱਸਿਆ ਕੀ ਐ ? (ਜਿਵੇਂ ਕੁਝ ਸਮਝ ਰਿਹਾ ਹੁੰਦਾ ਹੈ)

ਮੀਆਂ : (ਕੁਰਸੀ ਤੇ ਬਹਿੰਦਾ ਹੋਇਆ) ਸਮਝ ਨਹੀਂ ਆ ਰਹੀ ? ਕੀ ਕਹਾਂ ? ਕਿਵੇਂ ਕਹਾਂ ? ਕੀਹਨੂੰ ਦੱਸ਼ ਦਿਆਂ ? ਉਸ ਨੂੰ ? ਖ਼ੁਦ ਨੂੰ ? ਜਾਂ ਆਪਣੇ ਆਲੇ ਦੁਆਲੇ ਫਿਰਦੇ ਉਨ੍ਹਾਂ 'ਆਪਣਿਆਂ' ਨੂੰ, ਜਿਨ੍ਹਾਂ ਦੋਸਤੀ ਦੇ ਨਕਾਬ ਚੜ੍ਹਾਏ ਹੋਏ ਨੇ ।

ਦੋਸਤ ਡਾਕਟਰ : (ਸਖ਼ਤੀ ਨਾਲ) ਹਰੀਸ਼, ਸਪਸ਼ਟ ਗੱਲ ਕਰ । ਬੁਝਾਰਤਾਂ ਨਾ ਪਾ ।

ਮੀਆਂ : (ਉਠਦਾ ਹੋਇਆ) ਤਾਂ ਸੁਣ...ਤੇਰੀ ਭਾਬੀ ਪਰੈਗਨੈਂਟ ਏ । ਉਨ੍ਹਾਂ ਸਾਰੀਆਂ ਰੋਕਾਂ ਦੇ ਬਾਵਜੂਦ...ਜੋ ਬਤੌਰ ਡਾਕਟਰ ਤੈਨੂੰ ਪਤਾ ਨੇ...

[ਹੌਕਾ ਭਰਦਾ ਹੈ ਤੇ ਫੇਰ ਬੈਠ ਜਾਂਦਾ ਹੈ ।]

ਦੋਸਤ ਡਾਕਟਰ : (ਹਲਕਾ ਹੋ ਕੇ) ਬੱਸ...ਐਨੀ ਗੱਲ ?

ਮੀਆਂ : ਕੀ ਮਤਲਬ ? ਤੂੰ ਇਸ ਨੂੰ 'ਬੱਸ ਏਨੀ ਗੱਲ' ਕਹਿ ਕੇ ਸਾਰ ਦਿੱਤਾ ?

ਦੋਸਤ ਡਾਕਟਰ : (ਸਾਹ ਭਰ ਕੇ) ਮੈਨੂੰ ਅਫਸੋਸ ਐ ਕਿ ਵੀਹਵੀਂ ਸਦੀ ਦੇ ਮੁੱਕਣ ਤੱਕ ਵੀ ਤੇਰੇ ਵਰਗੇ ਪੜ੍ਹੇ ਲਿਖੇ ਲੋਕ ਮੱਧਕਾਲੀ ਕਦਰਾਂ ਕੀਮਤਾਂ ਤੋਂ ਮੁਕਤ ਨਹੀਂ ਹੋ ਸਕੇ ।

ਮੀਆਂ : ਤੂੰ ਕਹਿਣਾ ਕੀ ਚਾਹੁਨੈਂ ?

ਦੋਸਤ ਡਾਕਟਰ : (ਵੰਗਾਰਪੂਰਨ ਸਖ਼ਤੀ ਅਤੇ ਗੁੱਸੇ ਨਾਲ) ਮੈਂ ਕਹਿਣਾ ਇਹ ਚਾਹੁੰਨਾਂ ਕਿ ਜਿਸ ਗੱਲ ਤੇ ਤੂੰ ਇਕ ਵਫ਼ਾਦਾਰ ਬੀਵੀ ਤੇ ਚਿੱਕੜ ਸੁੱਟ ਰਿਹੈਂ...ਉਹ ਮਹਿਜ਼ ਇਕ ਸਾਧਾਰਨ ਤੇ ਨਾਰਮਲ ਗੱਲ ਐ ।

ਮੀਆਂ : ਨਾਰਮਲ ਗੱਲ ?

ਦੋਸਤ ਡਾਕਟਰ : ਜੀ ਹਾਂ, ਮੇਰੇ ਪਿਆਰੇ ਪੜ੍ਹੇ-ਲਿਖੇ ਦੋਸਤ, ਇਨਸਾਨ ਦੀਆਂ ਬਣਾਈਆਂ ਇਹ 'ਰੋਕਾਂ' ਕਿਸੇ ਵੀ ਸਮੇਂ ਆਪਣੀ ਵਫ਼ਾ ਛੱਡ ਜਾਂਦੀਆਂ ਨੇ ਜਿਨ੍ਹਾਂ ਦੇ ਆਧਾਰ ਤੇ ਤੁਸੀਂ 'ਇਨਸਾਨਾਂ' ਦੀ ਵਫ਼ਾ ਪਰਖ ਲੈਂਦੇ ਹੋ ? (ਗੁੱਸੇ ਨਾਲ) ਇਹ ਸਿਰਫ਼ ਇਕ ਇਤਫ਼ਾਕ ਹੈ ਕਿ ਕਿਸੇ ਸਮੇਂ ਤੁਹਾਡਾ ਕੰਟਰਾਸੈਪਟਿਵ ਫੇਲ ਹੋ ਗਿਆ (ਹੋਰ ਗੁੱਸੇ ਨਾਲ) ਮੈਨੂੰ ਅਫਸੋਸ ਐ ਕਿ ਮੈਂ ਤੇਰਾ ਦੋਸਤ ਆਂ... ਤੂੰ.. ਜੋ ਸੁਸਾਇਟੀ 'ਚ ਜਾਣਿਆਂ ਜਾਂਦਾ ਇਕ 'ਜਾਗਰੂਕ' ਵਿਅਕਤੀ ...ਤੇ ਅੰਦਰੋਂ ਉਸੇ ਕਿਸੇ



ਤਥਾਕਥਿਤ ਅਵਤਾਰ ਦਾ ਵਾਰਿਸ ਜਿਸਨੇ ਸਾਮਾਜਿਕ ਮਰਿਆਦਾ ਦੇ ਨਾਂ ਤੇ ਆਪਣੀ ਪਤਨੀ ਨੂੰ ਦਰਬਦਰ ਕਰ ਦਿਤਾ...(ਗੁੱਸੇ ਨਾਲ ਘਰੋਂ ਨਿਕਲ ਜਾਂਦਾ ਹੈ । ਮੀਆਂ ਹੈਰਾਨ ਪਰੇਸ਼ਾਨ ਆਲੇ ਦੁਆਲੇ ਦੇਖਦਾ ਹੈ । ਅਜੀਬ ਦੁਬਿਧਾ ਦੀ ਸਥਿਤੀ ਵਿਚ ਹੈ । ਚਿਹਰੇ ਤੇ ਤਨਾਅ ਘਟਦਾ ਹੈ ਪਰ ਆਤਮਗਿਲਾਨੀ ਦੇ ਪ੍ਰਭਾਵ ਨਜ਼ਰ ਪੈਂਦੇ ਹਨ । ਸਹਿਜ ਹੋ ਕੇ ਆਵਾਜ਼ ਮਾਰਨ ਦੀ ਕੋਸ਼ਿਸ਼ ਕਰਦਾ ਹੈ ।

ਮੀਆਂ : ਸਕੂਨ, ਸਕੂਨ ..

[ਅੰਦਰੋਂ ਕੋਈ ਆਵਾਜ਼ ਨਹੀਂ ਆਉਂਦੀ ।]

ਮੀਆਂ : ਸਕੂਨ, ਸਕੂਨ ..

ਬੀਵੀ : (ਅਨਮਨੀ ਜਿਹੀ ਬਾਹਰ ਆਉਂਦੀ ਹੋਈ) ਦੱਸੋ, ਕੀ ਗੱਲ ਐ ?

ਮੀਆਂ : (ਪਿਆਰ ਨਾਲ) ਕੀ ਗੱਲ ? ਹਾਲੇ ਵੀ ਨਰਾਜ਼ ਐਂ ? ਪਲੀਜ਼ ਯਾਰ...।

ਬੀਵੀ : ਕਿਉਂ, ਹੁਣ ਕੀ ਹੋ ਗਿਆ ? ਮੈਂ ਉਹ ਹੀ ਆਂ ਨਾ... ਬਦਚਲਨ... ਬੇਵਫ਼ਾ... ।

ਮੀਆਂ : (ਵਿਚੋਂ ਕੱਟ ਕੇ) ਪਲੀਜ਼ ਸਕੂਨ, ਇੰਜ ਨਾ ਕਰ ! ਮੈਨੂੰ ਐਵੇਂ... ਬੱਸ... ਪਤਾ ਨਹੀਂ... ਕੀ ਹੋ ਗਿਆ ਸੀ ?

ਬੀਵੀ : ਤੇ ਹੁਣ ਕੀ ਹੋ ਗਿਐ ?

ਮੀਆਂ : ਮੈਨੂੰ ਸੁਧੀਰ ਨੇ .. ਦੱਸਿਐ ਕਿ... ਕਈ ਵਾਰ ਇੰਜ ਹੋ ਜਾਂਦੈ... ਕਈ ਵਾਰ .. ਆਈ ਮੀਨ .. ਇਟਸ ਪਾਸੀਬਲ... ।

ਬੀਵੀ : ਤਾਂ ਮੇਰਾ ਕਿਰਦਾਰ ਪਰਖਣ ਲਈ ਇਕ ਡਾਕਟਰ ਦੇ ਸਰਟੀਫਿਕੇਟ ਨੇ ਮਦਦ ਕੀਤੀ ਐ ?

ਮੀਆਂ : ਪਲੀਜ਼ ਯਾਰ, ਮੈਂ ਤੈਨੂੰ ਬਹੁਤ ਪਿਆਰ ਕਰਦਾਂ... ਬਸ ਐਵੇਂ... ਕਈ ਵਾਰ... ਆਊਟ ਆਫ਼ ਪੱਜ਼ੈਸ਼ਨ ਜਾਂ ਸਮਝ ਲੈ ਕੁਝ ਹੋਰ... ।

ਬੀਵੀ : ਚਲੋ (ਹਉਕਾ ਭਰਦੀ ਹੋਈ) ਕਿਵੇਂ ਵੀ ਹੋਇਆ । ਮੇਰੀ ਵਾਰੀ ਕੋਈ ਨਵੀਂ ਨਹੀਂ ! ਹਰ ਔਰਤ ਦੀ ਸਦੀਆਂ ਤੋਂ ਇਹੀ ਹੋਣੀ ਐ ।

ਮੀਆਂ : ਪਲੀਜ਼ ਯਾਰ, ਹੁਣ ਮਾਫ਼ ਵੀ ਕਰ ਨਾ ।

ਬੀਵੀ : ਅੱਛਾ, ਅੱਛਾ, ਮਾਫ਼ ਕੀਤਾ । ਹੁਣ ਤਾਂ ਫੇਰ ਇਹ 'ਤੁਹਾਡਾ ਹੀ' ਬੱਚਾ ਹੈ ਨਾ... ਕੋਈ ਖ਼ੁਸ਼ੀ ਨਹੀਂ ਮਨਾਉਣੀ ?

ਮੀਆਂ : (ਸੀਰੀਅਸ ਹੋ ਕੇ) ਪਰ ਸਕੂਨ .. ਮੈਂ ਕਹਿ ਰਿਹਾ ਸੀ... ਕਿ ਹਾਲੇ ।

ਬੀਵੀ : (ਵਿਚੋਂ ਕੱਟ ਕੇ) ਅਜੇ ਵੀ ਹਾਲੇ... ਤਿੰਨ ਸਾਲ ਹੋ ਗਏ ਨੇ ਮੇਰੀ ਮਮਤਾ ਦਾ ਗਲਾ ਘੁਟਦਿਆਂ... । ਕਿੰਨੇ ਹੀ ਅਣਜੰਮੇ ਬੱਚਿਆਂ ਦੀਆਂ ਚੀਕਾਂ ਮੈਂ ਮਨ ਦੀ ਬੁੱਕਲ 'ਚ ਲਕੋਈ ਫਿਰਦੀ ਹਾਂ... ਅਜੇ ਵੀ

ਹਾਲੇ... ।

ਮੀਆਂ : ਸਕੂਨ, ਸਮਝਣ ਦੀ ਕੋਸ਼ਿਸ਼ ਕਰ। ਆਪਾਂ ਬੱਚਾ ਅਫੋਰਡ ਨਹੀਂ ਕਰ ਸਕਦੇ। ਫੇਰ ਤੂੰ ਹਾਲੇ ਟੈਂਪਰੇਰੀ ਐਂ... ਤੈਨੂੰ ਮੈਟਰਨਿਟੀ ਲੀਵ ਨਹੀਂ ਮਿਲਣੀ। ਨੌਕਰੀ ਅੱਡ ਚਲੀ ਜਾਵੇਗੀ ਤੇ ਬੱਚੇ ਦਾ ਖ਼ਰਚ ਅੱਡ ਵੱਧ ਜਾਵੇਗਾ।

ਬੀਵੀ : ਤਾਂ ਇਸ ਦਾ ਮਤਲਬ ਅਸੀਂ ਬੱਚਾ ਨਹੀਂ, ਕੋਈ ਮਸ਼ੀਨ ਖਰੀਦ ਰਹੇ ਹਾਂ ਜਿਸਦੀ ਵਰਤੋਂ ਤੇ ਖਰਚ ਦਾ ਅੰਦਾਜ਼ਾ ਪਹਿਲਾਂ ਲਾਉਣਾ ਪੈਂਦੈ। ਆਪਸੀ ਰਿਸ਼ਤੇ ਤਾਂ ਮਸ਼ੀਨੀ ਬਣਾ ਹੀ ਲਏ ਨੇ ਤੇ ਹੁਣ ਬੱਚਾ ਵੀ...।

ਮੀਆਂ : ਸਕੂਨ, ਪਲੀਜ਼। ਕੋਸ਼ਿਸ਼ ਕਰ ਕਿ ਇਹ ਬੱਚਾ ਨਾ ਅਵੇ... ਭਾਵੁਕ ਨਾ ਹੋ।

ਬੀਵੀ : (ਦ੍ਰਿੜਤਾ ਨਾਲ) ਨਹੀਂ ਹੋ ਸਕਦਾ। ਜਿਹੜੇ ਆਉਣੋਂ ਰੁਕ ਗਏ... ਠੀਕ ਐ। ਪਰ ਜਿਹੜਾ ਆ ਚੁਕੈ... ਮੈਂ ਉਸਨੂੰ ਮਾਰਨ ਲਈ ਤਿਆਰ ਨਹੀਂ।

ਮੀਆਂ : (ਗੁੱਸੇ ਨਾਲ) ਤਾਂ ਮਰ ਪਰ੍ਹਾਂ। ਮੈਂ ਕੁੱਤਾ ਭੌਂਕ ਰਿਹਾਂ? ਮੈਂ ਕਹਿ ਦਿੱਤੈ ਕਿ ਇਹ ਬੱਚਾ ਨਹੀਂ ਆਵੇਗਾ। ਕੱਲ੍ਹ ਸਵੇਰੇ ਆਫ਼ਿਸ ਜਾਣ ਤੋਂ ਪਹਿਲਾਂ ਡਾ. ਚੋਪੜਾ ਪਾਸ ਜਾਣ ਲਈ ਤਿਆਰ ਹੋ ਜਾਈ!

[ਗੁੱਸੇ ਨਾਲ ਭਰਿਆ ਪੀਤਾ ਬਾਹਰ ਨਿਕਲ ਜਾਂਦਾ ਹੈ।]

ਬੀਵੀ : (ਹਸਾਸੇ ਮਨ ਨਾਲ) ਹੂੰ..

[ਰੋਸ਼ਨੀ ਉਸ ਤੇ ਕੇਂਦਰਿਤ ਹੁੰਦੀ ਹੈ। ਸਦੀਆਂ ਦੀ ਪੀੜਤ ਇਸਤ੍ਰੀ ਦੇ ਪ੍ਰਭਾਵ ਉਸਦੇ ਚਿਹਰੇ ਤੇ ਉਭਰਦੇ ਹਨ। ਹੌਲੀ ਹੌਲੀ ਫੇਡ ਆਊਟ ਹੁੰਦਾ ਹੈ ਤੇ ਪਿਛੋਕੜ ਤੋਂ ਕਿਸੇ ਸੋਗੀ ਸੰਗੀਤ ਦੀ ਧੁਨ ਉਭਰਦੀ ਹੈ।]

## ਦ੍ਰਿਸ਼ ਦੂਜਾ

[ਬੀਵੀ ਬਿਨਾ ਤਿਆਰ ਹੋਈ ਕੰਧ ਤੇ ਬੱਚੇ ਦੇ ਪੋਸਟਰ ਨੂੰ ਲਗਾ ਰੇ ਨਿਹਾਰ ਰਹੀ ਹੈ। ਅੰਦਰੋਂ ਟਾਈ ਦਾ ਨਾਟ ਠੀਕ ਕਰਦਾ ਮੀਆਂ ਆਉਂਦਾ ਹੈ।]

ਮੀਆਂ : ਵਟ ਏ ਹੈੱਲ, ਤਿਆਰ ਨਹੀਂ ਹੋਈ ਅਜੇ? ਮੈਂ ਕਹਿ ਰਿਹਾਂ, ਫੌਰਨ ਤਿਆਰ ਹੋ।

[ਬੀਵੀ ਬੱਚੇ ਦੀ ਤਸਵੀਰ ਨੀਚੇ ਰੱਖਦੀ ਹੈ ਤੇ ਅੰਦਰ ਤਿਆਰ ਹੋਣ ਲਈ ਜਾਂਦੀ ਹੈ। ਮੀਆਂ ਅਖਬਾਰ ਪੜ੍ਹਨ ਲਗਦਾ ਹੈ। ਰੇਡੀਓ ਦਾ ਸਵਿਚ ਆਨ ਕਰਦਾ ਹੈ। ਗੀਤ ਦੇ ਬੋਲ ਉਭਰਦੇ ਹਨ]

ਗੀਤ ਦੇ ਬੋਲ : ਛੱਲਾ ਨੌਂ ਨੌਂ ਖੇਵੇ, ਪੁੱਤਰ ਮਿੱਠੜੇ ਮੇਵੇ
ਅੱਲਾਹ ਸਭ ਨੂੰ ਦੇਵੇ, ਗੱਲ ਸੁਣ ਛੱਲਿਆ...

[ਮੀਆਂ ਰੇਡੀਓ ਦਾ ਸਟੇਸ਼ਨ ਬਦਲਦਾ ਹੈ ਤੇ ਇਸ਼ਤਿਹਾਰ ਦੀ ਆਵਾਜ਼ ਆਉਂਦੀ ਹੈ]

ਆਵਾਜ਼ : ਅੱਜ ਹੀ ਆਪਣੇ ਨੇੜੇ ਦੇ ਡਾਕਟਰ ਦੀ ਸਲਾਹ ਲਓ ਜਾ ਸਾਨੂੰ ਲਿਖੋ। ਆਪਣੇ ਪਰਿਵਾਰ ਨੂੰ ਸੀਮਤ ਰੱਖੋ।

ਮੀਆਂ : ਬਲਡੀ ਹੈੱਲ (ਬਟਨ ਆਫ ਕਰਦਾ ਹੈ ਤੇ ਆਵਾਜ਼ ਲਗਾਉਂਦਾ ਹੈ) ਸਕੂਨ, ਜ਼ਲਦੀ। ਮੈਂ ਸੈਮੀਨਾਰ ਤੇ ਵੀ ਜਾਣੈ। ਅੱਜ ਪੇਪਰ ਐ ਮੇਰਾ... 'ਔਰਤ ਦੀ ਆਜ਼ਾਦੀ ।

[ਗੱਲ ਵਿਚ ਹੀ ਹੈ ਕਿ ਬੀਵੀ ਕਾਲੇ ਰੰਗ ਦਾ ਸੂਟ ਪਾਈ ਬਿਨਾਂ ਮੇਕਅਪ ਤੋਂ ਬਾਹਰ ਆਉਂਦੀ ਹੈ।]

ਮੀਆਂ : ਕੀ ਗੱਲ, ਹੋਰ ਕੋਈ ਕਪੜੇ ਨਹੀਂ? ਆਹ ਕੀ ਪਾਇਐ?

ਬੀਵੀ : ਕਝ ਨਹੀਂ, ਵੈਸੇ ਹੀ, ਹੋਰ ਪਰੈਸ ਨਹੀਂ ਸੀ ਕੀਤੇ ਹੋਏ। ਚਲੋ...।

[ਦੋਵੇਂ ਜਾਂਦੇ ਹਨ। ਸਕੂਟਰ ਸਟਾਰਟ ਹੋਣ ਦੀ ਆਵਾਜ਼ ਆਉਂਦੀ ਹੈ। ਫੇਡ ਆਊਟ]

## ਦ੍ਰਿਸ਼ ਤੀਜਾ

[ਅਪ ਸਟੇਜ ਰਾਈਟ ਤੇ ਦੋਵੇਂ ਲੇਡੀ ਡਾਕਟਰ ਮਿਸਜ਼ ਚੋਪੜਾ ਨਾਲ ਬੈਠੇ ਨਜ਼ਰ ਆਉਂਦੇ ਹਨ।]

ਲੇਡੀ ਡਾਕਟਰ : ਵੇਖ ਲਓ। ਹਾਲੇ ਤੁਹਾਡਾ ਪਹਿਲਾ ਬੱਚਾ ਹੀ ਹੈ। ਆਈ ਥਿੰਕ, ਯੂ ਕੈਨ ਅਫੋਰਡ।

ਬੀਵੀ : ਜੀ ਡਾਕਟਰ ਸਾਹਿਬ, ਇਹੀ ਤਾਂ ਮੈਂ...।

ਮੀਆਂ : (ਵਿਚੋਂ ਟੋਕ ਕੇ) ਜੀ ਅਸੀਂ ਸੋਚ ਚੁੱਕੇ ਹਾਂ। ਤੁਸੀਂ ਬਸ ਕੋਈ ਤਰੀਕਾ...।

ਲੇਡੀ ਡਾਕਟਰ : ਓ. ਕੇ. ਐਜ਼. ਯੂ. ਲਾਈਕ! (ਬੀਵੀ ਵੱਲ) ਇਹ ਗੋਲੀਆਂ ਲੈ ਜਾਓ। ਹਾਲੇ ਐਡਵਾਂਸ ਸਟੇਜ ਨਹੀਂ ਐ। ਇਸੇ ਨਾਲ ਠੀਕ ਹੋ ਜਾਵੇਗਾ।

ਮੀਆਂ : ਥੈਂਕਸ ਡਾਕਟਰ! ਚਲੋ ਸਕੂਨ, ਦੇਰ ਹੋ ਰਹੀ ਹੈ।

[ਬੀਵੀ ਅਨਮਨੀ ਜਿਹੀ ਉੱਠਦੀ ਹੈ। ਹਲਕਾ ਸੰਗੀਤ। ਫੇਡ ਆਊਟ]

## ਦ੍ਰਿਸ਼ ਚੌਥਾ

[ਕਈ ਜਣਿਆਂ ਦੇ ਹੱਸਣ ਦੀ ਆਵਾਜ਼ ਆਉਂਦੀ ਹੈ। ਮੀਆਂ ਅਤੇ

ਉਸਦੇ ਕੁਝ ਦੋਸਤ ਬੈਠੇ ਗੱਪਸ਼ੱਪ ਕਰ ਰਹੇ ਹਨ ਅਤੇ ਪੀ-ਪਿਆ ਰਹੇ ਹਨ।]

ਮੀਆਂ : ਜਨਾਬ, ਜ਼ਿੰਦਗੀ ਐਵੇਂ ਨਹੀਂ ਜੀਵੀ ਜਾਂਦੀ। ਇਸ ਲਈ ਬਹੁਤ ਕੁਝ ਕਰਨਾ ਪੈਂਦੈ। ਕੁਰਬਾਨੀ ਕਰਨੀ ਪੈਂਦੀ ਐ। ਆਪਣੀ ਹਰ ਖੁਸ਼ੀ ਦੀ ਥਾਂ ਆਪਣੇ ਸਾਥੀ ਦੀ ਖੁਸ਼ੀ ਲਈ ਜੀਣਾ ਪੈਂਦੈ (ਅਵਾਜ਼ ਦਿੰਦਾ ਹੈ) ਸਕੁਨ, ਕਮ ਆਨ ਯਾਰ! (ਬੀਵੀ ਆਉਂਦੀ ਹੈ) ਸ਼ੀ ਇਜ਼ ਦਾ ਰੀਅਲ ਗਰੇਟ ਵਿਮੈਨ। ਮੈਂ ਜੋ ਕੁਝ ਹਾਂ, ਇਸੇ ਦੀ ਬਦੌਲਤ ਹਾਂ। (ਬੀਵੀ ਨੂੰ) ਬਹਿ ਨਾ ਯਾਰ...।

ਬੀਵੀ : ਨਹੀਂ ਮੈਂ ਕੁਝ ਕੰਮ ਕਰਨੇ ਨੇ।

ਮੀਆਂ : (ਖਸਿਆਨਾ ਜਿਹਾ) ਓ. ਕੇ., ਓ. ਕੇ., (ਬਾਕੀਆਂ ਵੱਲ) ਹਾਂ, ਤਾਂ ਮੈਂ ਕਹਿ ਰਿਹਾ ਸੀ ਕਿ ਅੱਜ ਔਰਤ...ਆਜ਼ਾਦ ..ਐ ..ਪਹਿਲਾਂ ਵਾਲੀ ਔਰਤ ਨਹੀਂ...। ਉਸਦੇ ਹੱਕ ਨੇ ਮਰਜ਼ੀ ਐ ..

[ਅਸਪਸ਼ਟ ਜਿਹੀਆਂ ਆਵਾਜ਼ਾਂ ਸੁਣਦੀਆਂ ਹਨ। ਰੌਸ਼ਨੀ ਥੋੜੀ ਜਿਹੀ ਧੀਮੀ ਹੁੰਦੀ ਹੈ। ਦੂਜੇ ਪਾਸੇ ਰੌਸ਼ਨੀ ਇਕੱਲੀ ਖੜੀ ਬੀਵੀ ਤੇ ਪੈਂਦੀ ਹੈ ਜੋ ਦੰਦ ਕਰੀਚਦੀ ਹੋਈ ਡਰਾਇੰਗ ਰੂਮ ਵਿਚੋਂ ਆ ਰਹੀ ਆਵਾਜ਼ ਪ੍ਰਤੀ ਬੇਦਿਲੀ ਵਾਲੇ ਪ੍ਰਭਾਵ ਦੇ ਰਹੀ ਹੈ। ਪਾਰਟੀ ਦੇ ਨਿਖੜਨ ਤੇ ਸਕੂਟਰਾਂ ਦੇ ਸਟਾਰਟ ਹੋਣ ਦੀ ਆਵਾਜ਼ ਆਉਂਦੀ ਹੈ। ਮੀਆਂ ਬੀਵੀ ਦੇ ਕੋਲ ਆਉਂਦਾ ਹੈ। ਚਾਨਣ-ਘੇਰਾ ਦੋਹਾਂ ਨੂੰ ਕਵਰ ਕਰਦਾ ਹੈ]

ਮੀਆਂ : ਇਹ ਕੀ ਬਕਵਾਸ ਐ ? ਮੈਂ ਤੈਨੂੰ ਆਪਣੇ ਦੋਸਤਾਂ ਪਾਸ ਬੁਲਾਇਆ ਤੇ ਤੂੰ ਐਨਾ ਰੁੱਖਾ ਬੋਲੀ !

ਬੀਵੀ : ਮੈਥੋਂ ਝੂਠੀਆਂ ਗੱਲਾਂ ਨਹੀਂ ਸੁਣੀਆਂ ਜਾਂਦੀਆਂ।

ਮੀਆਂ : ਕਿਹੜੀਆਂ ਝੂਠੀਆਂ ਗੱਲਾਂ ?

ਬੀਵੀ : ਪੁੱਛਣ ਦੀ ਲੋੜ ਐ ?

ਮੀਆਂ : ਇਸ ਵਿਚ ਝੂਠ ਕੀ ਐ ? ਮੈਂ ਹਾਂ ਈ ਫਰੈਂਕ ਤੇ ਮਾਡਰਨ।

ਬੀਵੀ : (ਵਿਅੰਗ ਨਾਲ) ਅੱਛਾ ?

ਮੀਆਂ : (ਖਿਝ ਕੇ) ਵਟ ਡੂ ਯੂ ਮੀਨ ?

ਬੀਵੀ : ਕੁਝ ਨਹੀਂ।

ਮੀਆਂ : ਕੁਝ ਬਕੇਂਗੀ ਵੀ ? ਹਮੇਸ਼ਾਂ ਇਹ... ਹੂੰ... ਹਾਂ... ਆਖਰ ਤੈਨੂੰ ਤਕਲੀਫ ਕੀ ਐ ? ਕੀ ਨਹੀਂ ਦਿਤਾ ਤੈਨੂੰ ਮੈਂ ? ਸੁਸਾਇਟੀ ਵਿਚ ਘਰ ਬਾਰ... ਸਭ ਕੁਝ... ਵਟ ਮੋਰ ?

ਬੀਵੀ : ਕੁੱਝ ਨਹੀਂ...।



ਮੀਆਂ : (ਹੋਰ ਖਿੱਝ ਕੇ) ਫੇਰ ਉਹੀ ਨਾਨਸੈਂਸ। ਯੂ ਈਡੀਅਟ। ਤੁਸੀਂ ਔਰਤਾਂ ਕਦੇ ਸੁਧਰ ਨਹੀਂ ਸਕਦੀਆਂ। ਅਜੀਬ ਸਨਕੀਪੁਣਾ ਸਵਾਰ ਰਹਿੰਦੈ ਤੁਹਾਡੇ ਤੇ। ਇਸ ਨਾਲੋਂ ਤਾਂ ਉਹੀ ਸਿਸਟਮ ਚੰਗਾ ਸੀ। ਕੀ ਮਜਾਲ ਕਿ ਬੰਦੇ ਅੱਗੇ ਜ਼ਨਾਨੀ ਕੁਸਕ ਵੀ ਜਾਵੇ।

ਬੀਵੀ : ਹੁਣ ਫ਼ਰਕ ਐ ? ਬੱਸ ਅੰਦਾਜ਼ ਈ ਬਦਲਿਐ।

ਮੀਆਂ : ਕੀ ਮਤਲਬ ਐ ਤੇਰਾ।

ਬੀਵੀ : ਕੁਝ ਨਹੀਂ।

ਮੀਆਂ : ਫੇਰ ਉਹੀ ਕੁਝ ਨਹੀਂ...ਕੁਝ ਨਹੀਂ...ਗੋ ਟੂ ਹੈੱਲ।

[ਗੁੱਸੇ ਵਿਚ ਹੱਥਾਂ ਨੂੰ ਇਕ ਦੂਜੇ ਨਾਲ ਕੱਸਦਾ ਹੈ ਜਿਵੇਂ ਹੱਥ ਵਿਚ ਕੁਝ ਹੋਵੇ ਤਾਂ ਹੁਣੇ ਭੰਨ ਤੋੜ ਦੇਵੇਗਾ।]

## ਦ੍ਰਿਸ਼ ਪੰਜਵਾਂ

[ਧੀਮੀ ਰੌਸ਼ਨੀ ਬੱਚੇ ਦੇ ਪੋਸਟਰ ਤੇ ਪੈਂਦੀ ਹੈ। ਪਿਛੋਕੜ ਵਿਚੋਂ ਕੁਮੈਂਟੇਟਰ ਦੀ ਆਵਾਜ਼ ਆਉਂਦੀ ਹੈ।]

ਆਵਾਜ਼ : ਇਕ ਅਜੀਬ ਜਿਹੀ ਚੁੱਪ ਦਾ ਰਾਜ ਹੈ ਘਰ ਵਿਚ। ਦੋਹਾਂ ਦੀ ਟੈਨਸ਼ਨ ਸਿਖ਼ਰ ਤੇ ਹੈ। ਫ਼ਰਕ ਸਿਰਫ਼ ਐਨਾ ਹੈ ਕਿ ਇਕ ਬੋਲ ਰਿਹਾ ਹੈ ਤੇ ਦੂਜਾ ਹੰਢਾ ਰਿਹਾ ਹੈ। ਪਰ ਕੀ ਇਸ ਟੈਨਸ਼ਨ ਵਿਚ ਇਹ ਦੋਵੇਂ ਹੀ ਸ਼ਾਮਿਲ ਨੇ ? ਨਹੀਂ, ਅਸਲ ਵਿਚ ਉਹ ਤੀਜਾ ਜਿਹੜਾ ਚੁਪਕੇ ਜਿਹੇ ਕਿਤੇ ਆ ਕੇ ਸ਼ਾਮਿਲ ਹੋ ਗਿਆ ਹੈ। ਉਹ, ਜਿਸ ਦੀ ਹਾਲੇ ਹੋਂਦ ਨਹੀਂ ਪਰ ਉਸਦੀ ਹੋਂਦ ਦੀਆਂ ਕਰੂੰਬਲਾਂ ਫੁੱਟ ਚੁੱਕੀਆਂ ਨੇ। ਉਹ ਜੋ ਬੇ ਆਵਾਜ਼ ਹੈ, ਸੁੰਨ ਦੀ ਵਾਦੀ 'ਚ ਗੁੰਮ ਹੈ ਤੇ ਜਿਸ ਨੂੰ ਨਹੀਂ ਪਤਾ ਕਿ ਉਸਦੀ ਆਮਦ ਤੋਂ ਪਹਿਲਾਂ ਹੀ ਉਸਦਾ ਕਿੰਨਾ ਮਹੱਤਵ ਹੈ। ਜਿਸ ਨੂੰ ਜਨਮ ਤੋਂ ਪਹਿਲਾਂ ਹੀ ਸਲੀਬ ਮਿਲ ਰਹੀ ਹੈ। ਉਹ ਕਿਸ ਯੁੱਗ ਦਾ ਈਸਾ ਹੈ...ਕਿੰਨੀ ਲੰਮੀ ਦਾਸਤਾਂ ਹੈ ਇਸਦੀ...ਤੇ ਹਾਲੇ ਇਹ ਕਹਾਣੀ ਖਤਮ ਨਹੀਂ ਹੋਈ...।

[ਹਲਕਾ ਸੰਗੀਤ ! ਹਲਕੀ ਰੌਸ਼ਨੀ। ਮੀਆਂ ਨਾਈਟ ਸੂਟ ਤੇ ਗਾਊਨ ਵਿਚ ਕਮਰੇ ਵਿਚ ਕੁਝ ਲੱਭਦਾ ਫਿਰ ਰਿਹਾ ਹੈ]

ਮੀਆਂ : ਸਕੁਨ ਡਾਰਲਿੰਗ, ਕੀ ਗੱਲ ਬਈ ਐਨੀ ਦੇਰ ?

ਬੀਵੀ : (ਦੁੱਧ ਦਾ ਗਿਲਾਸ ਲਿਆਉਂਦੀ ਹੋਈ) ਬਸ ਆਈ...ਹਾਂ ਕੀ ਗੱਲ ਐ ?

ਮੀਆਂ : ਯਾਰ, ਮੇਰੇ ਕੁਝ ਪੇਪਰਜ਼ ਨਹੀਂ ਲੱਭ ਰਹੇ ?

ਬੀਵੀ : (ਵਿਅੰਗ ਨਾਲ) ਉਹੀ, ਔਰਤ ਦੀ ਆਜ਼ਾਦੀ ਦੇ ਸੈਮੀਨਾਰ ਵਾਲੇ।

ਮੀਆਂ : (ਅਹਿਸਾਸ ਹੋ ਕੇ ਵੀ ਸਹਿਜ ਹੋਣ ਦੀ ਮੁਦਰਾ ਵਿਚ) ਹਾਂ, ਉਹੀ ।

ਬੀਵੀ : ਇਥੇ ਤੁਹਾਡੇ ਦਰਾਜ਼ ਵਿਚ ਈ ਹੋਣੇ ਨੇ...ਬੰਦ ('ਬੰਦ' ਸ਼ਬਦ ਤੇ ਜ਼ੋਰ ਦਿੰਦੀ ਹੈ) ।

ਮੀਆਂ : (ਤਲਖੀ ਨਾਲ) ਤੂੰ ਸਿੱਧੀ ਗੱਲ ਨਹੀਂ ਕਰ ਸਕਦੀ ?

ਬੀਵੀ : ਸਿੱਧੀ ਹੀ ਤਾਂ ਕਰ ਰਹੀ ਹਾਂ...ਸਿੱਧੀ ਤੇ ਸੱਚੀ ('ਸੱਚੀ' ਸ਼ਬਦ ਤੇ ਜ਼ੋਰ ਦਿੰਦੀ ਹੈ) ।

ਮੀਆਂ : ਤੂੰ ਠੇਕਾ ਲੈ ਰੱਖਿਐ ਹਮੇਸ਼ਾਂ ਮੂਡ ਖ਼ਰਾਬ ਕਰਨ ਦਾ ? ਦਿਨ ਹੋਵੇ ਜਾਂ ਰਾਤ, ਤੈਨੂੰ ਕੋਈ ਫ਼ਰਕ ਨੀ ਪੈਂਦਾ । ਕੋਈ ਟਾਈਮ-ਸੈਂਸ ਨਾਂ ਦੀ ਚੀਜ਼ ਨਹੀਂ ਤੇਰੇ ਕੋਲ ?

ਬੀਵੀ : ਕਿਹੜਾ ਟਾਈਮ ?

ਮੀਆਂ : (ਚੀਕ ਕੇ) ਵਿਲ ਯੂ ਪਲੀਜ਼, ਲੈਟਮੀ ਅਲੋਨ ? (ਬੀਵੀ ਜਾਣ ਲਗਦੀ ਹੈ ਤਾਂ ਰੋਕ ਕੇ) ਉਹ ਦਵਾਈ ਖਾ ਰਹੀ ਐਂ ਨਾ ?

ਬੀਵੀ : (ਸਪਾਟ ਮੁਦਰਾ ਵਿਚ) ਹਾਂ, ਖਾ ਰਹੀ ਆਂ ।

ਮੀਆਂ : ਕੋਈ ਰਿਜ਼ਲਟ ?

ਬੀਵੀ : ਹਾਲੇ ਪਤਾ ਨਹੀਂ ਲੱਗਾ ।

[ਔਖੀ ਜਿਹੀ ਹੋ ਕੇ ਅੰਦਰ ਚਲੀ ਜਾਂਦੀ ਹੈ । ਮੀਆਂ ਫ਼ੇਰ ਕਚੀਚੀ ਵੱਟ-ਦਾ ਅਸਮਰਥਾ ਮਹਿਸੂਸ ਕਰਦਾ ਹੈ ਤੇ ਗੁੱਸੇ ਵਿਚ ਰੇਡੀਓ ਦਾ ਸਵਿਚ ਆਨ ਕਰਦਾ ਹੈ । ਸ਼ੋਰੀਲਾ ਤੇ ਤਿੱਖਾ ਸੰਗੀਤ ਵੱਜਦਾ ਹੈ ਜਿਵੇਂ ਪਾਣੀ ਉੱਬਲ ਰਿਹਾ ਹੋਵੇ । ਫੇਡ ਆਊਟ]

## ਦ੍ਰਿਸ਼ ਛੇਵਾਂ

[ਬੀਵੀ ਦੀ ਬਜ਼ੁਰਗ ਮਾਂ ਅਤੇ ਬੀਵੀ ਬੈਠੀਆਂ ਹਨ । ਰੌਸ਼ਨੀ ਹੋਣ ਸਾਰ ਬਜ਼ੁਰਗ ਔਰਤ ਦੀ ਉੱਚੀ ਸੁਰ ਵਿਚ ਆਵਾਜ਼ ਉਭਰਦੀ ਹੈ ।]

ਬਜ਼ੁਰਗ ਔਰਤ : ਪਤਾ ਨਹੀਂ ਲਗਦਾ, ਤੁਹਾਨੂੰ ਹੋਇਆ ਕੀ ਐ ? ਸਾਡੇ ਵੇਲਿਆਂ ਆਲੀਆਂ ਤਾਂ ਗੱਲਾਂ ਈ ਨੀ ਰਹੀਆਂ ।

ਬੀਵੀ : ਮਾਂ, ਕਿਉਂ ਐਵੇਂ ਕਲਪੀ ਜਾਨੀ ਐਂ ?

ਬਜ਼ੁਰਗ ਔਰਤ : ਕਲਪਾਂ ਨਾ ਤਾਂ ਕੀ ਕਰਾਂ ? ਮੈਨੂੰ ਤਾਂ ਸਮਝ ਨਹੀਂ ਆਉਂਦੀ ਕਿ ਤੁਸੀਂ ਲੋਕ ਚਾਹੁੰਦੇ ਕੀ ਓ ? ਅਸੀਂ ਅੱਠ ਅੱਠ ਬੱਚੇ ਜੰਮੇ, ਸਭ ਨੂੰ ਲਿਖਾ-ਇਆ, ਪੜ੍ਹਾਇਆ । ਅੱਜ ਤੁਸੀਂ ਸਾਰੇ ਉੱਚੀਆਂ ਥਾਵਾਂ ਤੇ ਪਹੁੰਚੇ ਹੋਏ ਓ । ਅਸੀਂ ਤਾਂ ਕਦੇ ਨੀ ਸੀ ਸੋਚਿਆ ਕਿ ਇਹ ਕਿਵੇਂ ਪਲਨਗੇ... ਵਧਣਗੇ...।



ਬੀਵੀ : (ਗੱਲ ਕੱਟ ਕੇ) ਮਾਂ, ਫੇਰ ਉਹੀ ਮੁਹਾਰਨੀ ਛੇੜ ਲਈ । ਹੁਣ ਬੱਸ ਵੀ ਕਰ ਨਾ ।

ਬਜ਼ੁਰਗ ਔਰਤ : ਕਿਉਂ ਬੱਸ ਕਰਾਂ ? ਮੈਂ ਕਰਦੀ ਆਂ ਗੱਲ ਹਰੀਸ਼ ਨਾਲ । ਸੁੱਖ ਨਾਲ ਰੱਬ ਤੁਹਾਨੂੰ ਦਾਤ ਦੇ ਰਿਹੈ...ਤੁਸੀਂ ਉਸ ਨੂੰ ਠੁਕਰਾ ਰਹੇ ਓ । ਤਿੰਨ ਸਾਲ ਹੋ ਗਏ ਵਿਆਹ ਹੋਏ ਨੇ । ਆਂਦਣਾਂ-ਗੁਆਂਦਣਾਂ ਪੁੱਛ ਪੁੱਛ ਕਮ-ਲੀਆਂ ਹੋ ਗਈਆਂ ਤੇ ਇਧਰ ਇਹ...।

ਦੀਵੀ : (ਫੇਰ ਕੱਟ ਕੇ) ਓ ਹੋ ਮਾਂ, ਹੁਣ ਚੁੱਪ ਕਰ । ਕੋਈ ਲੋੜ ਨਹੀਂ ਉਨ੍ਹਾਂ ਨਾਲ ਗੱਲ ਕਰਨ ਦੀ । ਇਹ ਸਾਡਾ ਮਸਲਾ ਐ...ਅਸੀਂ ਆਪੇ ਨਿਬੇੜ ਲਾਂ ਗੇ ।

ਬਜ਼ੁਰਗ ਔਰਤ : ਮਸਲਾ...ਤੁਹਾਡੇ ਲਈ ਇਹ ਮਸਲੈ । ਅੱਗੇ ਥੋੜ੍ਹੇ ਮਸਲੇ ਨੇ ਚਾਰੇ ਪਾਸੇ, ਬਈ ਤੁਸੀਂ ਬੱਚਿਆਂ ਨੂੰ ਵੀ ਮਸਲਾ ਸਮਝਣ ਲੱਗ ਪਏ । ਧੀ ਰਾਣੀਏ, ਕੁਝ ਸੋਚ ਤੇ ਅਕਲ ਕਰ । ਇਕ ਵਾਰ ਨੁਕਸ ਬਹਿ ਗਿਆ ਤਾਂ ਮੁੜ ਪਛਤਾਉਂਗੇ । ਫੇਰ ਮੱਥੇ ਰਗੜਦੇ ਫਿਰੋਂਗੇ ਥਾਂ ਥਾਂ ਤੇ ਜਾ ਕੇ । ਦੇਖ ਲੈ, ਆਪਣੇ ਰਮੇਸ਼ ਹੋਰਾਂ ਨਾਲ ਕੀ ਹੋਇਆ ਸੀ । ਥਾਂ ਥਾਂ ਹੋਗੀ ਸੀ । ਹੁਣ ਬਾਰਾਂ ਸਾਲ ਬਾਦ ਕਿਤੇ ਜਾ ਕੇ ਆਸ ਬੱਝੀ ਐ । ਮੈਂ ਐਵੇਂ ਨਹੀਂ ਭੌਂਕਦੀ । ਸੱਚ ਕਹਿ... ।

ਬੀਵੀ : (ਫੇਰ ਟੋਕ ਕੇ) ਮਾਂ, ਪਲੀਜ਼ ।

ਬਜ਼ੁਰਗ ਔਰਤ : (ਗੁੱਸੇ ਨਾਲ) ਚੰਗਾ ਫੇਰ, ਨਹੀਂ ਸੁਣਦੀ ਤਾਂ । ਅਸੀਂ ਤਾਂ ਮੂਰਖ ਆਂ ਨਾ ਜਿਹੜੇ ਐਵੇਂ ਮੱਤਾਂ ਦੇਣ ਲੱਗ ਪੈਨੇ ਆਂ । ਸਾਡਾ ਈ ਦਿਮਾਗ...।

ਬੀਵੀ : (ਠੰਢਾ ਸਾਹ ਭਰ ਕੇ) ਨਹੀਂ ਮਾਂ, ਤੂੰ ਨਹੀਂ ਸਮਝ ਸਕਦੀ ।

[ਬਜ਼ੁਰਗ ਔਰਤ ਹੈਰਾਨੀ ਨਾਲ ਉਸ ਵੱਲ ਵੇਖਦੀ ਕੁਝ ਕਹਿਣ ਲਈ ਅਹੁਲਣ ਹੀ ਲਗਦੀ ਹੈ ਕਿ ਘੰਟੀ ਖੜਕਦੀ ਹੈ । ਮੀਆਂ ਦਫ਼ਤਰੋਂ ਆਇਆ ਹੈ । ਬਜ਼ੁਰਗ ਔਰਤ ਕੁੰਡੀ ਖੋਲ੍ਹਦੀ ਹੈ ।]

ਮੀਆਂ : (ਅੰਦਰ ਆਉਂਦਿਆਂ) ਵਾਹ, ਬੀਜੀ ਆਏ ਹੋਏ ਨੇ । ਪੈਰੀ ਪੈਣਾ ਬੀਜੀ (ਮੱਥਾ ਟੇਕਦਾ ਹੈ) ਕਦੋਂ ਆਏ ?

ਬਜ਼ੁਰਗ ਔਰਤ : ਜੀਊਂਦਾ ਰਹਿ ਪੁੱਤ, ਰੱਬ ਭਾਗ ਲਾਏ, ਚੰਨ ਵਰਗਾ ਪੁੱਤਰ ਦੇਵੇ ।

[ਬੀਵੀ ਮੀਆਂ ਵੱਲ ਝਾਕਦੀ ਹੈ । ਮੀਆਂ ਖਸਿਆਣਾ ਜਿਹਾ ਸੋਫੇ/ਕੁਰਸੀ ਤੇ ਬਹਿ ਕੇ ਬੂਟ ਉਤਾਰਦਾ ਹੋਇਆ ।]

ਮੀਆਂ : ਬਈ ਸਕੁਨ, ਕੁਝ ਖਾਧਾ ਪੀਤਾ ਵੀ ਇਨ੍ਹਾਂ ਨੇ ਕਿ ਨਹੀਂ ?

ਬਜ਼ੁਰਗ ਔਰਤ : ਬੱਸ ਪੁੱਤਰ, ਖਾ ਪੀ ਕੇ ਆਈ ਹਾਂ । ਮੈਂ ਤਾਂ ਆਈ ਸੀ...ਤੁਹਾਡਾ ਹਾਲ ਚਾਲ ਪਤਾ ਕਰਾਂ...ਬੜੀ ਦੇਰ ਤੋਂ ਤੁਹਾਡਾ ਚੱਕਰ ਈ ਨੀ ਲਗਿਆ ।

ਮੀਆਂ : ਬਸ ਬੀਜੀ ਕੰਮ ਕਾਰ ਇੰਨਾ ਜ਼ਿਆਦੈ ਕਿ...।

ਬਜ਼ੁਰਗ ਔਰਤ : ਬੇਟਾ, ਮੈਂ ਇਕ ਗੱਲ ਕਰਦੀ ਸੀ। ਸਕਨ ਕਹਿ ਰਹੀ ਸੀ ਕਿ ਤੁਸੀਂ ਫੇਰ...।

ਬੀਵੀ : (ਟੋਕ ਕੇ) ਬੀ ਜੀ ਤੁਸੀਂ ਆਰਾਮ ਕਰੋ। ਥੱਕੇ ਹੋਏ ਓ। ਮੈਂ ਤੁਹਾਡੇ ਲਈ ਹੋਰ ਚਾਹ ਬਣਾਉਨੀ ਆਂ।

[ਬਜ਼ੁਰਗ ਔਰਤ ਅਨਮਨੀ ਜਿਹੀ ਅੰਦਰ ਚਲੀ ਜਾਂਦੀ ਹੈ।]

ਮੀਆਂ : (ਗੁੱਸੇ ਨਾਲ) ਆਉਣ ਸਾਰ ਫੇਰ ਰਾਮ ਕਹਾਣੀ ਛੇੜ ਲਈ। ਤੈਨੂੰ ਕਿੰਨੀ ਵਾਰ ਕਿਹੈ ਬਈ ਆਪਣੀਆਂ ਪ੍ਰਾਈਵੇਟ ਗੱਲਾਂ ਦਾ ਕਿੱਸਾ ਨਾ ਛੇੜਿਆ ਕਰ।

ਬੀਵੀ : ਮਾਂ ਲਈ ਇਹ ਗੱਲਾਂ ਪ੍ਰਾਈਵੇਟ ਨਹੀਂ। ਉਸ ਨੂੰ ਸਭ ਪਤੈ, ਅਸੀਂ ਤਿੰਨ ਸਾਲਾਂ ਤੋਂ ਕੀ ਕਰ ਰਹੇ ਆਂ।

ਮੀਆਂ : ਉਸਨੇ ਠੇਕਾ ਲਿਐ, ਸਾਡੀ ਨਿੱਜੀ ਜ਼ਿੰਦਗੀ 'ਚ ਦਖ਼ਲ ਦੇਣ ਦਾ।

ਬੀਵੀ : ਹੌਲੀ ਬੋਲੋ, ਮਾਂ ਉਧਰ ਬੈਠੀ ਏ।

ਮੀਆਂ : (ਆਵਾਜ਼ ਘਟਾ ਕੇ) ਫੇਰ, ਮੈਂ ਕੀ ਕਰਾਂ?

ਬੀਵੀ : ਘਟੋ ਘਟ ਚੁੱਪ ਰਹੋ।

ਮੀਆਂ : ਹੂੰ ਚੁੱਪ ਰਹਾਂ...ਚੁੱਪ ਰਹਾਂ...ਤੇ ਤੂੰ ਬੇਵਕੂਫ਼ੀਆਂ ਕਰਦੀ ਰਹੇਂ। ਜਦੋਂ ਘਰ 'ਚ ਵੜੋ...ਟੈਨਸ਼ਨ...ਟੈਨਸ਼ਨ...ਟੈਨਸ਼ਨ। ਜੀਣਾ ਮੁਹਾਲ ਹੋਇਐ ਪਿਐ।

[ਗੁੱਸੇ ਵਿਚ ਬੂਟ ਪਾਉਂਦਾ ਹੈ ਤੇ ਬਾਹਰ ਨੂੰ ਤੁਰ ਪੈਂਦਾ ਹੈ।]

ਬੀਵੀ : (ਪਿਛੋਂ ਆਵਾਜ਼ ਦਿੰਦੀ ਹੋਈ) ਕਿਧਰ ਚੱਲੇ ਹੁਣ?

ਮੀਆਂ : (ਜਾਂਦਾ ਜਾਂਦਾ) ਬਾਹਰ, ਖੁੱਲ੍ਹੀ ਹਵਾ ਲੈਣ।

[ਬੀਵੀ ਅਸਮਰਥ ਜਿਹੀ ਖੜੀ ਹੈ। ਫੇਡ ਆਊਟ]

## ਸੱਤਵਾਂ ਦ੍ਰਿਸ਼

[ਬੀਵੀ ਘਰ ਦਾ ਕੰਮ-ਕਾਰ ਕਰ ਰਹੀ ਹੈ। ਸਕੂਟਰ ਦੀ ਆਵਾਜ਼। ਮੀਆਂ ਅੰਦਰ ਆਉਂਦਾ ਹੈ]

ਬੀਵੀ : ਛੱਡ ਆਏ ਮਾਂ ਨੂੰ?

ਮੀਆਂ : ਆਹੋ, ਛੱਡ ਆਇਆਂ।

ਬੀਵੀ : ਟਿਕਟ ਲੈ ਕੇ ਦਿੱਤਾ ਸੀ ਨਾ।

ਮੀਆਂ : ਆਹੋ, ਮੈਨੂੰ ਨਹੀਂ ਪਤਾ ਇਸ ਗੱਲ ਦਾ।

ਬੀਬੀ : ਨਾਸ਼ਤਾ ਲਗਾਵਾਂ?



ਮੀਆਂ : ਲਗਾ ਦੇ (ਘੜੀ ਵੱਲ ਵੇਖਦਾ ਹੋਇਆ) ਨੌਂ ਵੱਜ ਗਏ। ਕਦੋਂ ਤਿਆਰ ਹੋਇਆ, ਕਦੋਂ ਆਫਿਸ ਪਹੁੰਚਿਆ (ਤਿਆਰ ਹੋਣ ਲਗਦਾ ਹੈ)।

ਬੀਵੀ : ਮਾਂ, ਇਹ ਸਮਾਨ ਦੇ ਗਈ ਐ।

ਮੀਆਂ : ਤੈਨੂੰ ਕਿੰਨੀ ਵਾਰ ਕਿਹੈ ਇਹ ਸਭ ਕੁਝ ਨਾ ਕਰਿਆ ਕਰ। ਊਂ ਤੁਸੀਂ ਸਭ ਕਾਸੇ 'ਚ ਮਾਡਰਨ ਹੋਣ ਨੂੰ ਫਿਰਦੀਐਂ ਪਰ ਪੇਕਿਆਂ ਤੋਂ ਲੁੱਟ ਦਾ ਮਾਲ ਲੈਣ 'ਚ ਲਗੀਆਂ ਰਹਿਦੀਐਂ।

ਬੀਵੀ : ਫੇਰ ਕੀ ਐ, ਉਨ੍ਹਾਂ ਪਿਆਰ ਨਾਲ ਦਿੱਤੇ।

ਮੀਆਂ : ਹੂੰ, ਪਿਆਰ ਨਾਲ ਦਿੱਤੇ, ਬਲਡੀ ਹੈੱਲ।

ਬੀਵੀ : ਤੁਹਾਨੂੰ ਕੋਈ ਗੱਲ ਚੰਗੀ ਵੀ ਲਗਦੀ ਐ?

ਮੀਆਂ : ਨਹੀਂ ਲਗਦੀ। ਜਲਦੀ ਕਰ, ਮੇਰੇ ਕੱਪੜੇ ਕੱਢ, ਲੇਟ ਹੋ ਰਿਹਾਂ। ਬੂਟ ਪਾਲਿਸ਼ ਕਰ ਦਿੱਤੇ?

ਬੀਵੀ : (ਉਹਦੇ ਵੱਲ ਝਾਕਦੀ ਹੋਈ) ਕਰ ਦਿੱਤੇ।

ਮੀਆਂ : (ਕੁੱਝ ਨਾ ਸੁੱਝਣ ਦੀ ਸਥਿਤੀ ਵਿਚ ਗੱਲ ਬਦਲਦਾ ਹੋਇਆ) ਹਾਂ ਸੱਚ, ਉਹ ਦਵਾਈ ਪੂਰੀ ਹੋ ਗਈ ਸੀ? ਕੀ ਬਣਿਆ?

ਬੀਵੀ : ਕੁਝ ਨਹੀਂ ਬਣਿਆ। ਲਗਦੈ ਡਾਕਟਰ ਨੂੰ ਮੁੜ ਕਨਸਲਟ ਕਰਨਾ ਪਏਗਾ।

ਮੀਆਂ : ਕੀ ਵਾਹਯਾਤ ਗੱਲ ਐ? ਤੂੰ ਪਹਿਲਾਂ ਕਿਉਂ ਨਹੀਂ ਦੱਸਿਆ?

ਬੀਵੀ : ਕਦੋਂ ਦੱਸਦੀ? ਮੈਂ ਸੋਚਿਆ ਸਭ ਠੀਕ ਹੋ ਗਿਆ ਹੋਣੈ... ਪਰ ਐਤਕਾਂ ਫੇਰ ਉਹੀ ਹਾਲਤ ਐ।

ਮੀਆਂ : ਉਹੋ ਇਹ ਕੀ ਨਾਨਸੈਂਸ ਐ। ਜਦ ਡੋਜ਼ਿਜ਼ ਲੈ ਲਈਆਂ ਸੀ ਤਾਂ ਇਹ ਕੰਟੀਨਿਊ ਕਿਵੇਂ ਕਰ ਗਿਐ? ਔਰ ਇੰਨੀ ਦੇਰ।

ਬੀਵੀ : ਮੈਨੂੰ ਕੀ ਪਤੈ?

ਮੀਆਂ : ਹੋਰ ਕੀਹਨੂੰ ਪਤੈ?

ਬੀਵੀ : (ਚੀਕ ਕੇ) ਮੈਨੂੰ ਨਹੀਂ ਪਤਾ।

ਮੀਆਂ : (ਸੰਭਲ ਕੇ ਤੇ ਥੋੜ੍ਹਾ ਜਿਹਾ ਪਿਆਰ ਨਾਲ) ਚੰਗਾ, ਜਲਦੀ ਨਾਲ ਤਿਆਰ ਹੋ, ਡਾਕਟਰ ਵੱਲ ਚੱਲੀਏ। ਗੁਆਂਢਣ ਹੱਥ ਆਪਣੇ ਆਫਿਸ ਛੁੱਟੀ ਭੇਜ ਦੇ। ਜਲਦੀ ਕਰ।

ਬੀਵੀ : (ਨਾਰਮਲ ਹੋ ਕੇ) ਅੱਜ ਈ ਕੀ ਜਲਦੀ ਐ? ਕਲ੍ਹ ਸੈਚਰਡੇ ਐ। ਕਲ੍ਹ ਚਲਾਂਗੇ।

ਮੀਆਂ : (ਫੇਰ ਗੁੱਸੇ ਨਾਲ) ਹਾਲੇ ਕਲ੍ਹ ਦੀ ਕਸਰ ਐ। ਮੈਨੂੰ ਸਮਝ ਨਹੀਂ ਆਉਂਦੀ ਬਾਰ ਬਾਰ ਕਹਿਣ ਦੇ ਬਾਵਜੂਦ ਕਿਉਂ ਨਹੀਂ ਖਿਆਲ

ਰੱਖ ਹੁੰਦਾ ਤੈਥੋਂ ।

ਬੀਵੀ : ਮੇਰਾ ਕੱਲੀ ਦਾ ਜ਼ੁੰਮੈ, ਖਿਆਲ ਰੱਖਣਾ ?

ਮੀਆਂ : ਭੈਂਕ ਨਾ ਤਿਆਰ ਹੋ । ਡਾਕਟਰ ਕੋਲ ਹੋ ਕੇ ਮੇਰਾ ਆਫਿਸ ਪਹੁੰਚਣਾ ਜ਼ਰੂਰੀ ਐ । ਸ਼ਾਮ ਨੂੰ ਕੁਝ ਦੋਸਤਾਂ ਦੀ ਪਾਰਟੀ ਐ । ਛੇ ਵਜੇ । ਤਿਆਰ ਹੋ ਕੇ ਖੈਠੀਂ । ਓਦਨ ਵਾਂਗ ਨਾ ਮਾਤਾਰਾਣੀ ਬਣੀ ਰਹੀਂ ।

ਬੀਵੀ : ਅੱਜ ਫੇਰ ਪਾਰਟੀ ? ਇਹ ਰੋਜ਼ ਰੋਜ਼... ।

ਮੀਆਂ : ਭੈਣ ਕਿੰਨੀ ਵਾਰ ਕਿਹੈ ਐਵੇਂ ਟੱਕਾ ਟਾਕੀ ਨਾ ਕਰਿਆ ਕਰ । ਮੈਂ ਕਹਿ ਦਿੱਤਾ ਨਾ ਕਿ ਤਿਆਰ ਰਹੀਂ... ਬੱਸ ।

ਬੀਵੀ : ਚੰਗਾ, ਮੈਂ ਤਾਂ ਕਹਿ ਰਹੀ ਸੀ ਕਿ...

ਮੀਆਂ : (ਟੋਕ ਕੇ) ਹੁਣ ਤੇਰਾ ਲੈਕਚਰ ਖ਼ਤਮ ਹੋਣੈ ਕਿ ਨਹੀਂ ? (ਘੜੀ ਵਲ ਵੇਖਦਾ) ਸਵਾ ਨੌਂ ਵੱਜ ਗਏ (ਪਿਆਰ ਨਾਲ) ਜਲਦੀ ਤਿਆਰ ਹੋ, ਮੇਰੇ ਕੱਪੜੇ ਕੱਢ, ਨਾਸ਼ਤਾ ਲਿਆ ਤੇ ਫੌਰਨ ਤੁਰ...

[ਬੀਵੀ ਉਸ ਦੇ ਪਿਆਰ ਭਰੇ ਹੁਕਮਾਂ ਤੇ ਵਿਅੰਗਮਈ ਮੁਸਕਰਾਉਂਦੀ ਹੈ । ਫੇਡ ਆਊਟ ।]

## ਦ੍ਰਿਸ਼ ਅੱਠਵਾਂ

[ਫੇਡ ਇਨ । ਹਲਕਾ ਸੰਗੀਤ । ਦ੍ਰਿਸ਼ ਬਦਲਦਾ ਹੈ । ਦੋਵੇਂ ਫਿਰ ਲੇਡੀ ਡਾਕਟਰ ਮਿਸਿਜ਼ ਚੋਪੜਾ ਪਾਸ ਬੈਠੇ ਨਜ਼ਰ ਆਉਂਦੇ ਹਨ ।]

ਲੇਡੀ ਡਾਕਟਰ : ਇਟਸ ਸਟਰੇਂਜ ! ਕਈ ਵਾਰ ਇੰਜ ਹੋ ਹੀ ਜਾਂਦੈ । ਦਵਾਈਆਂ ਅਸਰ ਨਹੀਂ ਕਰਦੀਆਂ । ਹੁਣ ਤਾਂ ਅਬਾਰਟ ਕਰਨ ਤੋਂ ਬਿਨਾਂ ਕੋਈ ਰਾਹ ਨਹੀਂ ।

ਬੀਵੀ : ਪਰ ਡਾਕਟਰ, ਮੈਂ ਅਬਾਰਸ਼ਨ ..।

ਮੀਆਂ : ਠੀਕ ਐ ਡਾਕਟਰ, ਯੂ ਡੂ ਇਟ !

ਬੀਵੀ : ਪਰ ਮੈਂ... ।

ਮੀਆਂ : (ਬੀਵੀ ਨੂੰ ਘੂਰਦਾ ਹੋਇਆ) ਡਾਕਟਰ ਸਾਹਿਬ ਤੁਸੀਂ ਚੈਕਅਪ ਕਰੋ । ਮੈਂ ਜ਼ਰਾ ਤੁਹਾਡਾ ਫੋਨ ਯੂਜ਼ ਕਰ ਸਕਦਾਂ ? (ਬੀਵੀ ਨੂੰ) ਆਫਿਸ ਦੱਸ ਦਿਆਂ ਕਿ ਲੇਟ ਆਵਾਂਗਾ ।

ਲੇਡੀ ਡਾਕਟਰ : ਓ ਸ਼ਿਓਰ ।

[ਡਾਕਟਰ ਬੀਵੀ ਨੂੰ ਅੰਦਰ ਲੈ ਜਾਂਦੀ ਹੈ । ਮੀਆਂ ਨੰਬਰ ਡਾਇਲ ਕਰਦਾ ਹੈ । ਅਸਪਸ਼ਟ ਜਿਹੀ ਗੱਲ ਸੁਣਦੀ ਹੈ । ਡਾਕਟਰ ਬਾਹਰ ਆਉਂਦੀ ਹੈ ।]



ਲੇਡੀ ਡਾਕਟਰ : ਸਾਰੀ ਮਿਸਟਰ, ਇਸ ਸਟੇਜ ਤੇ ਅਬਾਰਸ਼ਨ ਨਹੀਂ ਹੋ ਸਕਦਾ । ਤੁਹਾਡੀ ਬੀਵੀ ਦੀ ਸਿਹਤ ਵੈਸੇ ਵੀ ਕਮਜ਼ੋਰ ਐ । ਮੈਂ ਰਿਸਕ ਨਹੀਂ ਲੈ ਸਕਦੀ ।

ਮੀਆਂ : ਪਰ ਡਾਕਟਰ...।

[ਬੀਵੀ ਅੰਦਰੋਂ ਕੱਪੜੇ ਠੀਕ ਕਰਦੀ ਬਾਹਰ ਆਉਂਦੀ ਹੈ । ਉਸਦੇ ਚਿਹਰੇ ਤੇ ਹਲਕੀ ਜਿਹੀ ਬੇਫ਼ਿਕਰੀ ਹੈ ।]

ਮੀਆਂ : (ਗੁੱਸੇ ਵਿਚ) ਕਮ ਇਨ ।

[ਦੋਵੇਂ ਸਟਿਲ ਹੁੰਦੇ ਹਨ । ਮੀਆਂ ਬੀਵੀ ਘਰ ਵਿਚ ਚਿਰ ਪਰਿਚਿਤ ਟੈਨਸ਼ਨ ਦੀ ਮੁਦਰਾ ਵਿਚ ਖੜੇ ਹਨ । ਮੀਆਂ ਬੋਲ ਰਿਹਾ ਹੈ ।]

ਮੀਆਂ : ਬਲਡੀ ਹੈੱਲ । ਤੈਨੂੰ ਕਦੇ ਅਕਲ ਆ ਈ ਨਹੀਂ ਸਕਦੀ । ਤੁਸੀਂ ਔਰਤ...।

ਬੀਵੀ : ਕਿਉਂ ਪਿਛੇ ਪਏ ਓ ? ਕੀਤਾ ਏ...?

ਮੀਆਂ : ਪਿਛੇ ਨਾ ਪਵਾਂ ਤਾਂ ਹੋਰ ਕੀ ਕਰਾ ? ਆਖ਼ਰ ਤੂੰ ਇਹ ਸਭ ਕੁਝ ਕਿਉਂ ਕੀਤਾ ਏ ?

ਬੀਵੀ : ਕੀ ਕੀਤਾ ?

ਮੀਆਂ : ਇਹੀ ਜੋ ਹੋ ਰਿਹੈ ।

ਬੀਵੀ : ਕੀ ਹੋ ਰਿਹੈ ?

ਮੀਆਂ : ਹਾਲੇ ਦੱਸਣ ਦੀ ਲੋੜ ਐ ? ਤੂੰ ਜਾਣ ਬੁੱਝ ਕੇ ਮੈਨੂੰ ਠਿੱਠ ਕੀਤੈ । ਤੂੰ ਪਰਾਪਰਲੀ ਦਵਾਈ ਖਾਧੀ ਈ ਨੀ ਹੋਣੀ ।

ਬੀਵੀ : (ਸਖ਼ਤੀ ਨਾਲ) ਮੈਂ ਦਵਾਈ ਖਾਈ ਸੀ ।

ਮੀਆਂ : ਫੇਰ ਕਿਵੇਂ ਹੋਇਆ ?

ਬੀਵੀ : ਮੈਨੂੰ ਕੀ ਪਤੈ ?

ਮੀਆਂ : ਹੋਰ ਕੀਹਨੂੰ ਪਤੈ ?

ਬੀਵੀ : ਕੀ ਫ਼ਜ਼ੂਲ ਗੱਲਾਂ ਕਰੀ ਜਾਨੇ ਓਂ ? ਇਹ ਸਭ ਜਾਣ ਬੁੱਝ ਕੇ ਨੀ ਹੋਇਆ ।

ਮੀਆਂ : ਫੇਰ ਕਿਵੇਂ ਹੋਇਆ ?

ਬੀਵੀ : ਜੇ ਤੈਨੂੰ ਐਨੀ ਈ ਔਖ ਐ...ਕਿਸੇ ਹੋਰ ਡਾਕਟਰ ਕੋਲ ਚਲੇ ਜਾਨੇ ਆਂ । ਮੈਂ ਜੀਵਾਂ ਜਾਂ ਮਰਾਂ... ।

[ਡੁਸਕਨ ਲਗ ਜਾਂਦੀ ਹੈ ।]

ਮੀਆਂ : ਹੁਣ ਰੋਣ ਡਹਿ ਪਈ । ਬਸ ਕਰ ।

[ਅਸਹਜਤਾ ਵਿਚ ਚੱਕਰ ਕਢਦਾ ਹੈ । ਘੰਟੀ ਖੜਕਦੀ ਹੈ । ਮੀਆਂ ਦਰਵਾਜ਼ਾ ਖੋਹਲਦਾ ਹੈ ਤੇ ਦੋਸਤ ਡਾਕਟਰ ਆਉਂਦਾ ਹੈ ।]

ਮੀਆਂ : ਆ ਬਈ, ਜੀਅ ਕਰ ਆਇਆ ?

[ਬੀਵੀ ਅੰਦਰ ਜਾਂਦੀ ਹੈ।]

ਦੋਸਤ ਡਕਟਰ : (ਬੀਵੀ ਨੂੰ ਅੰਦਰ ਜਾਂਦਿਆਂ ਵੇਖ ਕੇ) ਕੀ ਗੱਲ ਹਰੀਸ਼ ! ਫੇਰ ਕੋਈ ਸਮੱਸਿਆ ?

ਮੀਆਂ : ਨਹੀਂ ਯਾਰ, ਬਸ ਐਵੇਂ ਈ।

ਦੋਸਤ ਡਾਕਟਰ : ਹਰੀਸ਼, ਆਖਰ ਇਹ ਹੋ ਕੀ ਰਿਹੈ ? ਤੁਸੀਂ ਦੋਵੇਂ ਐਨੇ ਸਿਆਣੇ, ਪੜ੍ਹੇ ਲਿਖੇ, ਫੇਰ ਇਹ ਸਭ... (ਹੱਸ ਕੇ) ਮੈਨੂੰ ਲਗਦੈ ਇਹ ਸੀਨ ਦੇਖ ਕੇ ਈ ਮੇਰਾ ਵਿਆਹ ਕਰਵਾਉਣ ਦਾ ਮੌਕਾ ਹੱਥੋਂ ਲੰਘਦਾ ਜਾਣੈ।

ਮੀਆਂ : ਨਹੀਂ ਯਾਰ, ਐਵੇਂ ਈ ਬੱਸ।

ਦੋਸਤ ਡਾਕਟਰ : ਫੇਰ ਵੀ।

ਮੀਆਂ : ਬੱਸ, ਉਹੀ ਔਰਤਾਂ ਆਲੀ ਜ਼ਿੱਦ। ਸੈਂਟੀਮੈਂਟਲ ਐਟੀਚਿਊਡ।

ਦੋਸਤ ਡਾਕਟਰ : ਮੀਨਜ਼।

ਮੀਆਂ : ਬੱਸ, ਬੱਚਾ ਚਾਹੀਦੈ। ਮਾਂ ਬਣੇ ਬਿਨਾਂ ਮੈਂ ਅਧੂਰੀ...ਮੇਰੀ ਮਮਤਾ... ਵਗੈਰਾ ਵਗੈਰਾ।

ਦੋਸਤ ਡਾਕਟਰ : ਮਿੱਤਰ, ਇਹ ਗੱਲਾਂ ਨਿਰੇ ਡਾਇਲਾਗ ਨਹੀਂ ਤੇ ਨਾ ਹੀ ਹਾਸੀ 'ਚ ਉਡਾਉਣ ਆਲੀਆਂ ਗੱਲਾਂ। ਮੈਂ ਇਕ ਡਾਕਟਰ ਆਂ ਤੇ ਇਹ ਗੱਲ ਸਮਝ ਸਕਦਾਂ।

ਮੀਆਂ : ਕੀ ?

ਦੋਸਤ ਡਾਕਟਰ : ਇਹੀ ਕਿ ਔਰਤ ਦਾ ਮਾਂ ਬਣਨ ਦਾ ਜਜ਼ਬਾ ਉਸਦਾ ਬਾਇਲਾਜੀਕਲ ਪੈਸ਼ਨ ਵੀ ਐ। ਇਕ ਅਜੀਬ ਕਿਸਮ ਦੀ ਸੰਤੁਸ਼ਟੀ ਮਿਲਦੀ ਐ, ਔਰਤ ਨੂੰ ਮਾਂ ਬਣਕੇ। ਨਾਲੇ ਜਨਾਬ, ਇਸ ਪਿੱਛੇ ਤੁਹਾਡਾ ਹੱਥ ਵੀ ਐ।

ਮੀਆਂ : ਮੇਰਾ ?

ਦੋਸਤ ਡਾਕਟਰ : ਤੇਰਾ, ਮਤਲਬ ਤੇਰੇ ਮੇਰੇ ਸਾਜੇ ਇਸ ਸਮਾਜ ਦਾ, ਜਿਸ ਨੇ ਔਰਤ ਨੂੰ ਉਸਦੇ ਮਾਂ ਹੋਣ ਕਰਕੇ ਹੀ ਸਵੀਕਾਰਿਐ। ਉਸਨੂੰ ਸਿਰ ਅੱਖਾਂ ਤੇ ਬਿਠ ਇਐ ! ਵਰਨਾ ਤਾਂ ਉਹ ਪੈਰ ਦੀ ਜੁੱਤੀ ਈ ਰਹੀ ਐ।

ਮੀਆਂ : ਔਰਤਾਂ ਦੀ ਵਕਾਲਤ ਤਾਂ ਕੋਈ ਤੈਥੋਂ ਸਿੱਖੇ।

ਦੋਸਤ ਡਾਕਟਰ : ਵਕਾਲਤ ਦੀ ਗੱਲ ਨਹੀਂ ਦੋਸਤ। ਇਹ ਸੱਚ ਐ। ਖ਼ੈਰ ! ਐਨੀ ਹਾਉ, ਹੁਣ ਸਮੱਸਿਆ ਕੀ ਐ ?

ਮੀਆਂ : ਸੱਚੀ ਗੱਲ ਤਾਂ ਇਹ ਐ ਸੁਧੀਰ ਕਿ ਮੈਂ ਹਾਲੇ ਬੱਚੇ ਦੇ ਹੱਕ 'ਚ ਨਹੀਂ। ਕੁਝ ਫੈਮਲੀ ਪਰਾਬਲਮਜ਼ ਨੇ। ਇਸ ਦੀ ਜ਼ਿੱਦ ਨੇ ਸਿਚੂਏਸ਼ਨ ਇਹ ਲੈ ਆਂਦੀ ਐ ਕਿ ਹੁਣ ਬੱਚਾ ਮੇਰੀ ਮਰਜ਼ੀ ਦੇ ਖਿਲਾਫ਼ ਆ ਰਿਹੈ।



ਦੋਸਤ ਡਾਕਟਰ : ਮਤਲਬ ?

ਮੀਆਂ : ਮਤਲਬ ਇਹ ਕਿ ਸਮਾਂ ਐਨਾ ਟੱਪ ਚੁਕੈ ਕਿ ਡਾਕਟਰ ਨੇ ਜਵਾਬ ਦਿੱਤੈ।

ਦੋਸਤ ਡਾਕਟਰ : ਯਾਰ, ਇਸ 'ਚ ਪਰੇਸ਼ਾਨੀ ਕੀ ਐ ? ਲੈਟ ਹਿਮ ਕਮ। ਇਸ ਨੂੰ ਈਜ਼ੀਲੀ ਲੈ। ਠੀਕ ਐ, ਤੁਸੀਂ ਹਾਲੇ ਨਹੀਂ ਚਾਹੁੰਦੇ। ਪਰ ਜੇ ਹੋ ਵੀ ਗਿਐ ਤਾਂ ਕੀ ਵੱਡੀ ਸਮੱਸਿਐ ? (ਹਲਕੇ ਮੂਡ ਵਿਚ) ਨਾ ਸਾਂਭਿਆ ਗਿਆ ਤਾਂ ਮੈਨੂੰ ਦੇ ਦੇਣਾ...ਛੜੇ ਚਾਚੇ ਨੂੰ ਮੈਂ ਕਲੀਨਿਕ ਲੈ ਜਾਇਆ ਕਰਾਂਗਾ। ਓ. ਕੇ. ਲਿਆਉ ਹੁਣ ਕੋਈ ਚਾਹ ਚੂਹ ਪਿਆਓ। (ਆਵਾਜ਼ ਦੇ ਕੇ) ਭਾਬੀ ਜੀ, ਚਾਹ, ਗਰਮਾ ਗਰਮ...।

[ਮੀਆਂ ਗਹਿਰੀਆਂ ਅੱਖਾ ਨਾਲ ਉਹਦੇ ਵੱਲ ਝਾਕਦਾ ਹੈ। ਜਿਵੇਂ ਕੁੱਝ ਲੱਭ ਰਿਹਾ ਹੋਵੇ। ਚਿਹਰੇ ਤੇ ਪਰੇਸ਼ਾਨੀ ਅਤੇ ਬੇਫਿਕਰੀ ਦੇ ਰਲਵੇਂ ਮਿਲਵੇਂ ਪ੍ਰਭਾਵ ਦਿਸਦੇ ਹਨ। ਦੋਵੇਂ ਸਟਿਲ ਹੁੰਦੇ ਹਨ।]

## ਦ੍ਰਿਸ਼ ਦਸਵਾਂ

[ਹਲਕਾ ਸੰਗੀਤ। ਧੀਮੀ ਰੋਸ਼ਨੀ ਬੱਚੇ ਦੇ ਪੋਸਟਰ ਤੇ ਪੈਂਦੀ ਹੈ। ਪਿੱਛੋਂ ਆਵਾਜ਼ ਸੁਣਾਈ ਦਿੰਦੀ ਹੈ।]

ਆਵਾਜ਼ : ਤਾਂ ਜਨਾਬ, ਇਕ ਮਜਬੂਰੀ ਵਿਚ ਫੈਸਲਾ ਹੋ ਹੀ ਗਿਆ ਕਿ ਇਹ ਬੱਚਾ ਤਾਂ ਹੁਣ ਆਵੇਗਾ। ਇਸ ਧਰਤੀ ਤੇ ਆਣਾ ਇਸ ਦੀ ਹੋਣੀ ਬਣ ਗਈ। ਹੌਲੀ ਹੌਲੀ ਇਸ ਅਮੂਰਤ ਹੋਂਦ ਨੇ ਆਪਣਾ ਅਸਤਿਤਵ ਬਣਾਉਣ ਦੀ ਕੋਸ਼ਿਸ਼ ਕਰ ਹੀ ਲਈ। ਪਰ ਇਹ ਸੱਚ ਹੈ ਕਿ ਇਹ ਇਕ ਅਣਸੱਦਿਆ ਤੇ ਅਣਚਾਹਿਆ ਮਹਿਮਾਨ ਹੈ – ਭਾਵੇਂ ਇਕ ਧਿਰ ਵੱਲੋਂ ਹੀ। ਖ਼ੈਰ ! ਮਜਬੂਰੀ ਹੀ ਸਹੀ, ਪ੍ਰਵਾਨ ਤਾਂ ਹੁਣ ਦੋਹਾਂ ਧਿਰਾਂ ਨੂੰ ਕਰਨਾ ਪੈ ਗਿਐ। ਪਰ ਕੀ ਹੁਣ ਸਮੱਸਿਆਵਾਂ ਖ਼ਤਮ ਹੋ ਗਈਆਂ ? ਜੀ ਨਹੀਂ। ਸਾਇੰਸੀ ਤਰੱਕੀ ਤੇ ਮਨੁੱਖੀ ਰਿਸ਼ਤੇ ਦਾ ਦਵੰਦ ਤਾਂ ਕਾਇਮ ਹੈ ਨਾ..।

[ਰੌਸ਼ਨੀ ਫੇਰ ਘਰ ਨੂੰ ਕਵਰ ਕਰਦੀ ਹੈ। ਮੀਆਂ ਨਾਈਟ ਗਾਊਨ ਵਿਚ ਕੁਰਸੀ ਤੇ ਬੈਠਾ ਕੁਝ ਪੜ੍ਹ ਰਿਹਾ ਹੈ। ਆਵਾਜ਼ ਦਿੰਦਾ ਹੈ।]

ਮੀਆਂ : (ਪਿਆਰ ਨਾਲ) ਸਕੂਨ, ਸਕੂਨ।

ਬੀਵੀ : (ਬਾਹਰ ਆਉਂਦੀ ਹੈ। ਥੱਕੀ ਟੁੱਟੀ ਜਿਹੀ। ਚਿਹਰੇ ਤੇ ਪਰੈਗਨੈਂਟ ਔਰਤਾਂ ਵਾਲੀ ਥਕਾਨ ਤੇ ਸੁਸਤੀ। ਤੋਰ ਵਿਚ ਢਿਲਾਪਣ) ਹਾਂ ਦੱਸੋ ?

ਮੀਆਂ : ਬੈਠ, ਕੀ ਕਰ ਰਹੀ ਸੀ ?

ਬੀਵੀ : ਬੱਸ ਘਰ ਦੇ ਕੰਮ ਧੰਦੇ।

ਮੀਆਂ : ਖੁਸ਼ ਰਿਹਾ ਕਰ !

ਬੀਵੀ : (ਫਿਕੀ ਹਾਸੀ) ਰਹਿੰਦੀ ਤਾਂ ਹਾਂ ।

ਮੀਆਂ : ਯਾਰ, ਮੈਂ ਇਕ ਗੱਲ ਸੋਚ ਰਿਹਾ ਸੀ । ਬੱਚਾ ਤਾਂ ਹੁਣ ਆ ਹੀ ਰਿਹੈ। ਦੇਖ ਹੁਣ ਗੱਲ ਹੋਰ ਪਾਸੇ ਨਾ ਲੈ ਜਾਈਂ, ਮੈਂ ਵੈਸੇ ਈ ਗੱਲ ਕਰ ਰਿਹਾਂ ਇਕ ।

ਬੀਵੀ : (ਸਹਿਜ ਹੋ ਕੇ) ਹਾਂ, ਹਾਂ, ਦੱਸੋ ?

ਮੀਆਂ : ਮੈਂ ਸੋਚਦਾ ਸੀ ਕਿ ਆਪਾਂ ਸਕੈਨ ਟੈਸਟ ਨਾ ਕਰਾ ਲਈਏ ਬਈ ਮੁੰਡਾ ਐ ਕਿ ਕੁੜੀ ?

ਬੀਵੀ : (ਭੜਕ ਕੇ) ਕਿਉਂ, ਕੀ ਫ਼ਰਕ ਪੈਂਦੈ । ਅਖੇ ਮੁੰਡਾ ਜਾਂ ਕੁੜੀ । ਕੁੜੀ ਹੋਵੇ ਤਾਂ ਮਾਰ ਦਿਓ । ਅੱਗੇ ਜੰਮਦੀਆਂ ਦੇ ਗਲ ਘੁਟ ਦਿੰਦੇ ਸੀ, ਹੁਣ ਜੰਮਣ ਤੋਂ ਪਹਿਲਾਂ ਈ...।

ਮੀਆਂ : ਓਹੋ, ਤੂੰ ਤਾਂ ਐਵੇਂ ਭੜਕ ਪੈਨੀ ਐਂ । ਮੈਂ ਤਾਂ ਜਸਟ ਗੱਲ ਕਰ ਰਿਹਾ ਸੀ, ਕਿਊਰੈਸਟੀ ਜਿਹੀ ਖ਼ਤਮ ਹੋਵੇਗੀ ।

ਬੀਵੀ : ਜੀ ਨਹੀਂ, ਮੈਂ ਇਹ ਟੈਸਟ ਨਹੀਂ ਕਰਵਾਉਣਾ । ਨਾਲੇ ਆਪਣਾ ਤਾਂ ਹੋਰ ਐ । ਮੁੰਡਾ ਹੋਵੇ ਜਾਂ ਕੁੜੀ, ਹੁਣ ਇਹ ਵਾਪਸ ਤਾਂ ਜਾਣੋ ਰਿਹਾ।

ਮੀਆਂ : ਓ ਹੋ, ਤੂੰ ਹਰ ਗੱਲ ਨੂੰ...।

ਬੀਵੀ : (ਦ੍ਰਿੜਤਾ ਨਾਲ) ਠੀਕ ਕਹਿ ਰਹੀ ਆਂ । ਘੱਟੋ ਘੱਟ ਇਹ ਤਿੰਨ ਚਾਰ ਮਹੀਨੇ ਤਾਂ ਉਸ ਸੋ-ਕਾਲਡ ਸਥਿਤੀ ਤੋਂ ਬਚੀ ਰਹਾਂ ਕਿ ਮੇਰੀ ਕਦਰ ਪੈ ਰਹੀ ਐ ਜਾਂ ਮੈਂ ਪੱਥਰ ਜੰਮਿਐ...।

ਮੀਆਂ : ਓ ਹੋ, ਤੈਨੂੰ ਕੀ ਹੋ ਰਿਹੈ ? ਯੂ ਆਰ ਗੋਇੰਗ ਟੂ ਬੀ ਏ ਸਿਨੀਕਲ ।

ਬੀਵੀ : (ਆਪੇ ਵਿਚ ਗੁੰਮ) ਹਾਂ, ਇਹ ਸੱਚ ਐ ਹਰੀਸ਼...ਔਰਤ ਸਦੀਆਂ ਤੋਂ...।

ਮੀਆਂ : (ਝੰਜੋੜ ਕੇ) ਤੈਨੂੰ ਹੋਇਆ ਕੀ ਐ ? ਇਹ ਸਾਰਾ ਦਿਨ ਤੇਰੇ ਤੇ ਕੀ ਭੂਤ ਸਵਾਰ ਰਹਿੰਦੈ ? ਤੂੰ ਕਿਸੇ ਗੱਲ ਨੂੰ ਨਾਰਮਲੀ ਨਹੀਂ ਲੈ ਸਕਦੀ ?

ਬੀਵੀ : (ਦ੍ਰਿੜਤਾ ਨਾਲ) ਨਹੀਂ ਲੈ ਸਕਦੀ ।

ਮੀਆਂ : (ਖਿਝ ਕੇ) ਤਾਂ ਮਰ ਪਰ੍ਹੇ । ਸਾਲੀ ਜ਼ਿੰਦਗੀ ਨਰਕ ਬਣਾਈ ਪਈ ਐ ।

[ਸਟਿਲ ਹੁੰਦੇ ਹਨ]

## ਦ੍ਰਿਸ਼ ਗਿਆਰਵਾਂ

[ਬੀਵੀ ਕੁਰਸੀ ਤੇ ਬੈਠੀ ਸਵੈਟਰ ਬੁਣ ਰਹੀ ਹੈ । ਉਸਦੇ ਸਰੀਰ ਤੋਂ ਲਗਦਾ ਹੈ ਕਿ ਉਹ ਕੁਝ ਦਿਨਾਂ ਤੱਕ ਹੀ ਮਾਂ ਬਣਨ ਵਾਲੀ ਹੈ । ਮੀਆਂ ਦਫ਼ਤਰੋਂ ਆਉਂਦਾ ਹੈ ।]

ਮੀਆਂ : ਹੈਲੋ ਡਾਰਲਿੰਗ । ਕੀ ਬਣ ਰਿਹੈ ?

ਬੀਵੀ : (ਉਠਣ ਦੀ ਕੋਸ਼ਿਸ਼ ਵਿਚ) ਕੁਝ ਨਹੀਂ, ਬੱਸ ।

ਮੀਆਂ : (ਮੋਢੇ ਤੇ ਹੱਥ ਰੱਖ ਕੇ) ਬੱਸ ਬੱਸ, ਬੈਠੀ ਰਹਿ । ਮੈਂ ਚਾਹ ਨਹੀਂ ਪੀਣੀ । ਰਾਹ 'ਚ ਸ਼ੁਕਲਾ ਮਿਲ ਗਿਆ ਸੀ । ਚਾਹ ਪੀ ਕੇ ਈ ਆ ਰਿਹਾਂ । ਹਾਂ, ਆਪਾਂ ਕਦੋਂ ਜਾਣੈ ਡਾ. ਨੰਦਾ ਪਾਸ ?

ਬੀਵੀ : ਕੱਲ੍ਹ ਚੱਲਾਂਗੇ ।

ਮੀਆਂ : ਠੀਕ ਐ । ਮੈਂ ਚੱਲਿਆ ਜ਼ਰਾ, ਕਲੱਬ 'ਚ ਮੀਟਿੰਗ ਐ ਅੱਜ । ਤੈਨੂੰ ਕਿਸੇ ਚੀਜ਼ ਦੀ ਲੋੜ ਤਾਂ ਨਹੀਂ ?

ਬੀਵੀ : ਨਹੀਂ ।

ਮੀਆਂ : ਓ ਕੇ, ਦੈਨ, ਬਾਇ...।

[ਚਲਾ ਜਾਂਦਾ ਹੈ । ਬੀਵੀ ਉਸੇ ਤਰ੍ਹਾਂ ਬੈਠੀ ਹੈ । ਮੱਧਮ ਰੌਸ਼ਨੀ ਉਸਦੇ ਚਿਹਰੇ ਤੇ ਪੈਂਦੀ ਰਹਿੰਦੀ ਹੈ । ਪਿਛੋਕੜ ਵਿਚੋਂ ਆਵਾਜ਼ ਆਉਂਦੀ ਹੈ]

ਆਵਾਜ਼ : ਤੁਸੀਂ ਹੈਰਾਨ ਹੋਏ ਨਾ ! ਪਹਿਲੀ ਵਾਰ ਹੋਇਆ ਕਿ ਸਾਰੇ ਦ੍ਰਿਸ਼ ਵਿਚ ਕੋਈ ਟੈਨਸ਼ਨ ਨਹੀਂ । ਵਰਨਾ ਤਾਂ, ਜੇ ਸ਼ੁਰੂਆਤ ਸਹਿਜ ਤਾਂ ਅੰਤ ਟੈਂਸ, ਤੇ ਜੇ ਸ਼ੁਰੂਆਤ ਟੈਂਸ ਤਾਂ ਅੰਤ ਸਹਿਜ । ਮਤਲਬ ਇਹ ਕਿ ਮੀਆਂ ਬੀਵੀ ਦੇ ਇਸ ਜਗਬੁਝ ਰਿਸ਼ਤੇ ਦੀ ਇਹ ਪਛਾਣ ਹੈ ਸ਼ਾਇਦ । ਖ਼ੈਰ ! ਟੈਨਸ਼ਨ-ਮੁਕਤ ਦ੍ਰਿਸ਼ ਦੀ ਸਮਝ ਨਹੀਂ ਪੈ ਰਹੀ ਨਾ । ਯਾਦ ਕਰੋ, ਉਸ ਦੋਸਤ ਡਾਕਟਰ ਨੂੰ । ਉਸਨੇ ਠੀਕ ਹੀ ਕਿਹਾ ਸੀ ਕਿ ਸਾਡੇ ਸਮਾਜ ਵਿਚ ਔਰਤ ਦੀ ਮਾਨਤਾ ਉਸ ਦੇ ਮਾਂ ਹੋਣ ਕਰਕੇ ਹੀ ਹੈ । ਜੀ ਹਾਂ, ਇਹ ਗੱਲ ਮੀਆਂ ਤੇ ਵੀ ਲਾਗੂ ਹੁੰਦੀ ਹੈ । ਉਹ ਚਾਹੇ ਜੋ ਮਰਜ਼ੀ ਪੱਜ ਕਰੇ ਪਰ ਹੈ ਤਾਂ ਇਸੇ ਸਮਾਜ ਦਾ ਹਿੱਸਾ ਤੇ ਸਦੀਆਂ ਦੇ ਸੰਸਕਾਰ ਉਸ ਦੇ ਸੰਗ ਨੇ ।

[ਬੀਵੀ ਤੇ ਰੌਸ਼ਨੀ ਘਟਦੀ ਘਟਦੀ ਬੰਦ ਹੋ ਜਾਂਦੀ ਹੈ । ਕੁਮੈਂਟੇਟਰ ਦੀ ਆਵਾਜ਼ ਥੋੜੀ ਵੱਖਰੀ ਟੋਨ ਵਿਚ ਉਭਰਦੀ ਹੈ] ।

ਆਵਾਜ਼ : ਤੇ ਇਹ ਮਾਨਤਾ ਉਦੋਂ ਹੋਰ ਵਧ ਗਈ ਜਦੋਂ ਬੀਵੀ ਸੱਚਮੁੱਚ ਮਾਂ ਬਣ ਗਈ ਤੇ ਉਹ ਵੀ ਮੁੰਡੇ ਦੀ ਮਾਂ । (ਰੌਸ਼ਨੀ ਬੱਚੇ ਦੇ ਪੋਸਟਰ ਉਤੇ ਉਸ ਦੀ ਮੁਸਕਾਨ ਤੇ ਕੇਂਦਰਿਤ ਹੁੰਦੀ ਹੈ ।) ਹੈ ਨਾ ਖ਼ੂਬਸੂਰਤ ਗੱਲ । ਜਿਸ ਬੱਚੇ ਨੂੰ ਮਾਰਨ ਦੇ ਪੂਰੇ ਯਤਨ ਹੋਏ ਹੁਣ ਉਸਦੀ ਆਮਦ ਦੇ ਜਸ਼ਨ ਹੋ ਰਹੇ ਨੇ ।

## ਦ੍ਰਿਸ਼ ਬਾਰ੍ਹਵਾਂ

[ਘਰ ਵਿਚ ਪਾਰਟੀ ਦਾ ਦ੍ਰਿਸ਼। 8-10 ਜਣੇ ਖਾ ਪੀ ਰਹੇ ਤੇ ਇਧ ਉਧਰ ਆ ਜਾ ਰਹੇ ਹਨ। ਹੱਸਣ ਦੀਆਂ ਆਵਾਜ਼ਾਂ। ਜ਼ਨਾਨੀਆਂ ਹੱ 'ਚ ਕੋਕਾ ਕੋਲਾ ਲਈ ਇਕ ਪਾਸੇ ਬੈਠੀਆਂ ਗਿਟਮਿਟ ਕਰ ਰਹੀਆਂ ਹਨ ਗੀਤ ਦੇ ਬੋਲ ਉਭਰਦੇ ਹਨ]

ਗੀਤ ਦੇ ਬੋਲ : ਮੁੰਡਾ ਜੰਮਿਆਂ ਤੇ ਮਿਲਣ ਵਧਾਈਆਂ
ਓ ਮੁੰਡਾ ਜੰਮਿਆ...

ਇਕ ਜਣਾ : ਬਈ ਵਾਹ! ਕੁਦਰਤ ਨੇ ਕਰਤੀ ਕਮਾਲ। ਸਹੁਰਾ ਪੜ੍ਹਾਈ 'ਚ ਵੀ ਅੱ ਸੀ ਤੇ ਹੁਣ ਇਥੇ ਵੀ ਗੋਲਡ ਮੈਡਲ।
[ਸਾਰੇ ਹੱਸਦੇ ਹਨ]

ਦੂਜਾ : ਓ ਹਰੀਸ਼, ਆ ਵੀ ਯਾਰ। ਕਮਾਲ ਕਰ ਦਿੱਤੀ ਤੂੰ ਵੀ। (ਉਸ ਨੂੰ ਪੈ ਫੜਾਉਂਦਾ ਹੋਇਆ) ਲੈ ਫੜ ਯਾਰ ਤੂੰ ਵੀ (ਹੌਲੀ ਜਿਹੇ) ਆਖਰ ਜ਼ੋ ਲੱਗਿਆ ਤੇਰਾ।
[ਸਾਰੇ ਹੱਸਦੇ ਹਨ।]

ਮੀਆਂ : ਬੱਸ ਯਾਰ, ਤੁਸੀਂ ਛਕੋ, ਮੈਂ ਵੀ ਲੈਨਾਂ।
[ਉਧਰ ਕੋਈ ਹੋਰ ਆਉਂਦਾ ਹੈ।]

ਮੀਆਂ : ਇਕ ਮਿੰਟ। ਓ, ਹੈਲੋ ਗੁਪਤਾ ਜੀ, ਨਮਸਕਾਰ। ਵੈਲਕਮ।
[ਨਵੇਂ ਮਹਿਮਾਨ ਨੂੰ ਝੁਕ ਕੇ ਮਿਲਦਾ। ਉਹ ਉਸਦਾ ਬਾਸ ਲਗਦ ਹੈ। ਪਹਿਲੇ ਮਹਿਮਾਨਾਂ ਵਿਚੋਂ ਵੀ ਕਈ ਜਣੇ ਝੁਕ ਕੇ ਹਿੜ ਹਿੜ ਕਰ ਖੁਸ਼ਾਮਦੀ ਲਹਿਜ਼ੇ ਵਿਚ ਉਸਨੂੰ ਰਿਸੀਵ ਕਰਦੇ ਹਨ]

ਸਾਰੇ ਇਕੱਠੇ ਹੀ : ਆਓ, ਸਰ, ਪਲੀਜ਼, ਇਧਰ ਆਓ।

ਨਵਾਂ ਮਹਿਮਾਨ : ਓ. ਕੇ., ਜੈਂਟਲਮੈਨ, ਐਨਜਾਏ ਯੋਰਸੈਲਫ਼।
[ਇਕ ਪਾਸੇ ਜਿਹੇ ਖੜੋ ਜਾਂਦਾ ਹੈ]

ਤੀਜਾ : ਬਈ, ਕੋਈ ਗੀਤ ਗੂਤ ਹੋ ਜਾਏ। ਭਾਬੀ ਜੀ (ਜ਼ਨਾਨੀਆਂ ਵਿਚੋਂ ਕਿ ਇਕ ਨੂੰ) ਪਲੀਜ਼, ਉਹ ਗੀਤ ਸੁਣਾਓ ਨਾ— ਸ਼ਿਵ ਕੁਮਾਰ ਵਾਲਾ- ਜਿਹੜਾ ਸੁਰਿੰਦਰ ਕੌਰ ਨੇ ਗਾਇਐ।

ਸਾਰੇ : ਹਾਂ, ਹਾਂ, ਉਹੀ, ਜਿਹੜਾ ਸੁਰਿੰਦਰ ਕੌਰ ਨੇ ਪ੍ਰੋ. ਰਾਜਪਾਲ ਦੇ ਮੁੰ ਦੀ ਪਾਰਟੀ 'ਚ ਗਾਇਆ ਸੀ।
[ਜ਼ਨਾਨੀਆਂ ਵਾਲੇ ਪਾਸਿਓਂ ਗੀਤ ਦੇ ਬੋਲ ਉਭਰਦੇ ਨੇ]

ਗੀਤ : ਹਰਿਆ ਨੀ ਮਾਏ, ਭਰਿਆ ਨੀ ਮਾਏ
ਹਰਿਆ ਤੇ ਭਾਗੀਂ ਭਰਿਆ ਨੀ, ਜਿੱਤ ਦਿਹਾੜੇ ਸਾਡਾ...



(ਅਟਕ ਕੇ)

ਗਾਉਣ ਵਾਲੀ : ਭਾਈ ਸਾਹਿਬ, ਨਾਂ ਕੀ ਰੱਖਿਐ ਕਾਕੇ ਦਾ? ਚਲੋ, ਅਜੇ ਕਾਕਾ ਈ ਕਹਿ ਦਿੰਨੇ ਆਂ, ਕਾਕਾ ਜੰਮਿਆਂ...
ਵਿਹੜਾ ਤਾਂ ਭਾਗੀ ਭਰਿਆ ਨੀ।
ਹਰਿਆ ਨੀ ਮਾਏ, ਭਰਿਆ ਨੀ ਮਾਏ
ਹਰਿਆ ਤੇ ਭਾਗੀਂ......।

[ਦ੍ਰਿਸ਼ ਬਦਲਦਾ ਹੈ। ਭੀੜ ਤੇ ਰੌਸ਼ਨੀ ਘਟਦੀ ਜਾਂਦੀ ਹੈ। ਆਵਾਜ਼ਾਂ ਮੱਧਮ ਹੁੰਦੀਆਂ ਹਨ। ਰੌਸ਼ਨੀ ਇਕ ਨਿੱਕੇ ਜਿਹੇ ਚਾਨਣ-ਘੇਰੇ ਵਿਚ ਉਭਰਦੀ ਹੈ ਜਿਥੇ ਬੀਵੀ ਬੱਚੇ ਨੂੰ ਗੋਦੀ ਲਈ ਖੜੀ ਹੈ। ਸਾਰੇ ਸ਼ੋਰ ਸ਼ਰਾਬੇ ਤੋਂ ਨਿਰਲੇਪ।]

## ਦ੍ਰਿਸ਼ ਤੇਰ੍ਹਵਾਂ

[ਧੀਮੀ ਰੌਸ਼ਨੀ। ਹਲਕਾ ਹਲਕਾ ਸੰਗੀਤ। ਬੀਵੀ ਬੱਚੇ ਨੂੰ ਗੋਦੀ ਵਿਚ ਲਈ ਖਿਡਾ ਰਹੀ ਹੈ। ਮਾਇਮ ਵਿਚ ਉਸਨੂੰ ਨਾਲ ਗੱਲਾਂ ਕਰਦੀ ਨਜ਼ਰ ਆਉਂਦੀ ਹੈ। ਪਿਛੋਕੜ ਤੋਂ ਆਵਾਜ਼ ਉਭਰਦੀ ਹੈ।]

ਆਵਾਜ਼ : ਮੁਆਫ਼ ਕਰਨਾ, ਮੈਂ ਫਿਰ ਆ ਗਿਆ। ਐਵੇਂ ਆਦਤ ਹੈ ਮੇਰੀ, ਚੰਗੇ ਭਲੇ ਚਲਦੇ ਕਾਰਜ ਵਿਚ ਟਪਕ ਪੈਂਦਾ ਹਾਂ ਜਿਵੇਂ ਸਵਾਦ ਰੋਟੀ ਖਾਂਦਿਆਂ ਅਚਾਨਕ ਵਿਚ ਕਿਰਕਿਰ ਆ ਜਾਵੇ। ਸੌਰੀ...! ਪਰ ਮੇਰੀ ਲੋੜ ਤਾਂ ਹੈ ਨਾ...। ਬਹੁਤ ਕੁਝ ਉਹ ਦੱਸਣ ਲਈ ਜੋ ਕਿਤੇ ਅੰਦਰ ਵਾਪਰ ਰਿਹੈ.. ਮਨ ਦੀਆਂ ਗੁਫਾਵਾਂ 'ਚ। ਆਪ ਨੂੰ ਈ ਜਸਟੀਫਾਈ ਕਰਨ ਲੱਗ ਪਿਆ। ਗੱਲ ਤਾਂ ਮੈਂ ਉਸ ਬੇਜ਼ਬਾਨੇ ਦੀ ਕਰਨੀ ਸੀ ਜੋ ਧਰਤੀ ਤੇ ਆ ਕੇ ਵੀ ਚੁੱਪ ਹੈ।
[ਇਸ ਦੌਰਾਨ ਬੀਵੀ ਤੇ ਪੈ ਰਹੀ ਰੌਸ਼ਨੀ ਬੰਦ ਹੁੰਦੀ ਹੈ। ਦੁਬਾਰਾ ਰੌਸ਼ਨੀ ਦੂਜੇ ਪਾਸੇ ਉਭਰਦੀ ਹੈ ਜਿਥੇ ਮੀਆਂ ਬੀਵੀ ਲੇਡੀ ਡਾਕਟਰ ਪਾਸ ਬੈਠੇ ਨਜ਼ਰ ਆਉਂਦੇ ਹਨ। ਚਿੰਤਿਤ ਮੁਦਰਾ ਹੈ।]

ਲੇਡੀ ਡਾਕਟਰ : ਤੁਸੀਂ ਐਨਾ ਘਬਰਾ ਕਿਉਂ ਰਹੇ ਓ? ਠੀਕ ਹੋ ਜਾਏਗਾ ਸਭ।

ਮੀਆਂ : ਪਰ ਡਾਕਟਰ, ਸਾਲ ਭਰ ਦਾ ਹੋਣ ਲੱਗੇ ਬੱਚਾ। ਹਾਲੇ ਤੱਕ ਕੋਈ ਆਵਾਜ਼ ਨਹੀਂ ਕੱਢਦਾ। ਰਿਸਪਾਂਡ ਨਹੀਂ ਕਰਦਾ। ਅੱਖਾਂ ਇਧਰ ਉਧਰ ਘੁੰਮਾਉਂਦਾ ਰਹਿੰਦੈ।

ਲੇਡੀ ਡਾਕਟਰ : ਤੁਸੀਂ ਐਨਾ ਵਰੀ ਨਾ ਕਰੋ। ਹੌਲੀ ਹੌਲੀ ਆਪੇ ਠੀਕ ਹੋ ਜਾਏਗਾ।
[ਰੌਸ਼ਨੀ ਹਲਕੀ ਹੁੰਦੀ ਹੈ ਤੇ ਫੇਰ ਵਧਦੀ ਹੈ। ਰੌਸ਼ਨੀ ਦੇ ਘਟਣ ਤੇ

ਵਧਣ ਨਾਲ ਇਹ ਪ੍ਰਭਾਵ ਉਘੜਦਾ ਹੈ ਕਿ ਉਹ ਦੋਵੇਂ ਅੱਡ ਅੱਡ ਵਾ
ਉਥੇ ਆ ਰਹੇ ਹਨ। ਰੌਸਨੀ ਦੇ ਘੇਰੇ ਵਿਚ ਉਹ ਦੋਵੇਂ ਤੇ ਡਾਕਟ
ਆਉਂਦੇ ਹਨ। ਵਿਚ ਵਿਚ ਬੱਚੇ ਦੀ ਵੀ ਸ਼ਮੂਲੀਅਤ ਹੈ। ਵਿਚੋਂ ਵਿਚੋ
ਦੂਜੇ ਪਾਸਿਉਂ ਕੁਮੈਂਟੇਟਰ ਦੀ ਆਵਾਜ਼ ਆਉਂਦੀ ਹੈ।]

[ਇਕ ਪਾਸੇ]

ਆਵਾਜ਼ : ਪਰ ਬੱਚੇ ਨੇ ਰਿਸਪਾਂਡ ਨਹੀਂ ਕੀਤਾ।

[ਦੂਜੇ ਪਾਸੇ ਰੌਸ਼ਨੀ ਵਧਦੀ ਹੈ]

ਮੀਆਂ : ਡਾਕਟਰ ਸਾਹਿਬ, ਹਾਲੇ ਤੱਕ ਕੋਈ ਡਿਵੈਲਪਮੈਂਟ ਨਹੀਂ।

ਲੇਡੀ ਡਾਕਟਰ : ਸਟਰੇਂਜ।

[ਰੌਸ਼ਨੀ ਘਟਦੀ ਹੈ। ਪਹਿਲਾ ਪਾਸਾ।]

ਆਵਾਜ਼ : ਹਾਂ, ਹਾਲੇ ਤੱਕ ਕੋਈ ਰਿਸਪਾਂਸ ਨਹੀਂ। ਬੱਚਾ ਡੇਢ ਸਾਲ ਦਾ ਹੋ ਗਿਐ

[ਦੂਜੇ ਪਾਸੇ ਰੌਸ਼ਨੀ ਵਧਦੀ ਹੈ।]

ਬੀਵੀ : ਡਾਕਟਰ ਸਾਹਿਬ, ਪਲੀਜ਼ ਚੰਗੀ ਤਰ੍ਹਾਂ ਚੈਕ ਕਰੋ।

ਲੇਡੀ ਡਾਕਟਰ : ਕਰਦੇ ਆਂ।

ਬੀਵੀ : ਪਲੀਜ਼।

ਲੇਡੀ ਡਾਕਟਰ : (ਬੱਚੇ ਨੂੰ ਚੈਕ ਕਰਕੇ) ਲੈਟ ਅਸ ਵੇਟ।

[ਰੌਸ਼ਨੀ ਘਟਦੀ ਹੈ।]

ਆਵਾਜ਼ : ਬੱਚਾ ਤਿੰਨ ਸਾਲ ਦਾ ਹੋ ਗਿਆ ਪਰ ਹਾਲੇ ਤੱਕ ਬੋਲਣ ਦੇ ਕੋ
ਆਸਾਰ ਨਹੀਂ।

[ਰੌਸ਼ਨੀ ਪਹਿਲੇ ਪਾਸੇ ਵਧਦੀ ਹੈ।]

ਮੀਆਂ : (ਗੁੱਸੇ ਨਾਲ) ਡਾਕਟਰ ਸਾਹਿਬ, ਆਖਰ ਤੁਸੀਂ ਦੱਸਦੇ ਕਿਉਂ ਨਹੀਂ
ਆਖਰ ਗੱਲ ਕੀ ਐ?

ਲੇਡੀ ਡਾਕਟਰ : ਮਿਸਟਰ, ਐਕਚੁਅਲੀ ਗੱਲ ਇਹ ਹੈ ਕਿ...।

ਮੀਆਂ : (ਬੇਸਬਰੀ ਨਾਲ) ਯੈਸ, ਟੈਲ ਮੀ ਦਾ ਫੈਕਟ।

ਲੇਡੀ ਡਾਕਟਰ : (ਬੀਵੀ ਵੱਲ) ਤੁਸੀਂ ਬਰਥ ਤੋਂ ਪਹਿਲਾਂ ਬੱਚੇ ਨੂੰ ਜ਼ਾਇਆ ਕਰਨ ਲ
ਜੋ ਕੁਝ ਲੈਂਦੇ ਰਹੇ...ਉਸਦਾ ਅਸਰ ਪੈ ਗਿਆ ਸ਼ਾਇਦ। ਕਈ ਵਾ
ਡੋਜ਼ਿਜ਼ ਦੀ ਵਧੀ ਹੋਈ ਮਾਤਰਾ ਕਾਰਨ ਇਹੋ ਜਿਹਾ ਹੋ ਜਾਂਦੈ। ਐ
ਕੱਲ੍ਹ ਇਸ ਕਿਸਮ ਦੇ ਰਿਜ਼ਲਟਸ ਆ ਰਹੇ ਨੇ। ਦਰਅਸਲ ਤੁਹਾ
ਸਟਾਰਟ ਵਿਚ ਹੀ ਫੈਸਲਾ ਕਰਨਾ ਚਾਹੀਦਾ ਸੀ। ਬਾਅਦ ਵਿਚ ਕੀ
ਸਾਧਨਾਂ ਨਾਲ ਕਿਤੇ ਟਾਰਚਰ ਹੋਇਐ। ਇਹ ਹੁਣ ਹੌਲੀ ਹੌਲੀ ਠੀ
ਹੋਵੇਗਾ। ਇਸ ਦੀ ਮੈਂਟਲ ਡਿਵਲਪਮੈਂਟ...ਏ ਬਿਟ ਲੇਟ...।



[ਮਾਈਕ ਵਿਚ ਗੱਲਬਾਤ ਕੁਝ ਚਿਰ ਜਾਰੀ ਰਹਿੰਦੀ ਹੈ।]

## ਦ੍ਰਿਸ਼ ਚੌਧਵਾਂ

[ਮਿਡ ਡਾਊਨ ਸਟੇਜ ਵਿਚ ਬੱਚਾ ਪਹਿਲੇ ਦ੍ਰਿਸ਼ ਵਾਂਗ ਖੜਾ ਹੱਥ ਘੁੰਮਾ ਰਿਹਾ ਹੈ। ਚਾਨਣ-ਘੇਰਾ ਕੇਵਲ ਉਸੇ ਨੂੰ ਕਵਰ ਕਰ ਰਿਹਾ ਹੈ।]

ਆਵਾਜ਼ : ਹਾਂ, ਇਹ ਉਹੀ ਬੱਚਾ ਹੈ। ਇਸ ਵਰਗੇ ਕਈ ਹੋਰ ਬੱਚਿਆਂ ਦਾ ਪ੍ਰਤਿ-ਨਿੱਧ। ਤੁਸੀਂ ਕਹੋਗੇ ਮੈਂ ਤੁਹਾਨੂੰ ਨਿਰਾਸ਼ ਕਰ ਰਿਹਾਂ। ਦਕੀਆ ਨੂਸੀ ਹਾਂ ਮੈਂ। ਸਾਇੰਸ ਦੀ ਤਰੱਕੀ ਦੇ ਉਲਟ ਜਾ ਰਿਹਾ ਹਾਂ। (ਆਵਾਜ਼ ਬਦਲਦਾ ਹੈ ਜਿਵੇਂ ਕਿਸੇ ਹੋਰ ਵਲੋਂ ਬੋਲ ਰਿਹਾ ਹੋਵੇ) "ਮੁਲਕ ਦੀ ਆਬਾਦੀ ਵਧਦੀ ਵਧਦੀ ਅੱਸੀ ਕਰੋੜ ਹੋ ਗਈ ਐ। ਉਸ ਨੂੰ ਠੱਲ੍ਹ ਪਾਉਣ ਲਈ ਫੈਮਿਲੀ ਪਲੈਨਿੰਗ ਤੋਂ ਵੱਧ ਕਾਰਗਰ ਹੋਰ ਕੋਈ ਸਾਧਨ ਨਹੀਂ। ਆਖਰ ਇਹ ਸਾਡਾ ਨੈਸ਼ਨਲ ਪ੍ਰੋਗਰਾਮ ਐ।" (ਸਹਿਜ ਆਵਾਜ਼ ਵਿਚ ਪਹਿਲਾਂ ਵਾਂਗ।) ਓ ਹੋ ਜਨਾਬ, ਅਸਹਿਜ ਨਾ ਹੋਵੋ। ਇਹ ਸਭ ਠੀਕ ਐ, ਜੋ ਤੁਸੀਂ ਕਹਿ ਰਹੇ ਓ। ਪਰ ਇਸ ਸਭ ਦੇ ਨਾਲ ਨਾਲ ਕਿਤੇ ਉਹ ਕੁਝ ਵੀ ਤਾਂ ਹੋ ਰਿਹੈ ਜੋ ਤੁਹਾਡੇ ਸਾਹਮਣੇ ਹੈ। ਮੇਰੀ ਤਾਂ ਬੱਸ ਐਨੀ ਇਲਤਜ਼ਾ ਹੈ ਕਿ 'ਉਸ ਸਭ ਕੁਝ' ਦੇ ਨਾਲ ਨਾਲ ਇਸ ਸਭ ਕੁਝ ਬਾਰੇ ਵੀ ਤਾਂ ਚਿੰਤਿਤ ਹੋਇਆ ਜਾਵੇ। ਕਿਤੇ ਫਿਰ ਨਾ ਹੋਵੇ ਕਿ ਧਰਤੀ ਤੇ ਆਉਣ ਵਾਲਾ ਮਨੁਖਤਾ ਦਾ ਵਾਰਿਸ ਇਹੀ ਰਹਿ ਜਾਵੇ।

[ਰੌਸ਼ਨੀ ਬੱਚੇ ਤੇ ਕੇਂਦਰਿਤ ਹੈ]

ਬੱਚਾ : ਆ...ਆ...ਆ...ਆ...।

[ਫੇਡ ਆਊਟ]

# ਨਾਟਕ ਤੇ ਰਾਜਨੀਤੀ

ਗੁਰਮੀਤ ਹੁੰਦਲ

ਨਾਟਕ ਅਜੋਕੇ ਸਾਹਿਤ ਦਾ ਪ੍ਰਤਿਨਿਧ ਅਤੇ ਮਹੱਤਵਪੂਰਨ ਰੂਪ ਹੈ। ਸਾਹਿਤ ਦੇ ਬਾਕੀ ਰੂਪਾਂ ਦੇ ਟਾਕਰੇ ਉਤੇ ਲੋਕਾਂ ਨੂੰ ਪ੍ਰਭਾਵਿਤ ਕਰ ਸਕਣ ਦੀ ਯੋਗਤਾ ਨਾਟਕ ਵਿਚ ਵਧੇਰੇ ਹੁੰਦੀ ਹੈ। ਇਹ ਸਮੁੱਚੀ ਜ਼ਿੰਦਗੀ ਨੂੰ ਆਪਣੀ ਪਕੜ ਵਿਚ ਲੈਣ ਦੀ ਸਮਰੱਥਾ ਰੱਖਦਾ ਹੈ ਅਤੇ ਆਪਣੀ ਰੰਗ ਮੰਚੀ ਯੋਗਤਾ ਦੇ ਆਧਾਰ ਉਤੇ ਹਰ ਪ੍ਰਕਾਰ ਦੇ ਦਰਸ਼ਕ ਵਰਗ ਨੂੰ ਪ੍ਰਭਾਵਤ ਕਰਨ ਦਾ ਇਕ ਵਾਹਦ ਮਾਧਿਅਮ ਹੈ। ਬੇਸ਼ਕ ਸਿਰਜਣਾਤਮਕ ਧਰਾ-ਤਲ ਉਪਰ ਇਸ ਵਿਧਾ ਦੀ ਦੂਸਰੀਆਂ ਸਾਹਿਤ-ਵਿਧਾਵਾਂ ਨਾਲ ਨੇੜੇ ਦੀ ਸਾਂਝ ਹੈ ਪਰ ਇਸ ਦਾ ਨਿਰੂਪਣ, ਪ੍ਰਗਟਾਅ ਜਾਂ ਪ੍ਰਸਤੁਤੀ ਦਾ ਪੱਧਰ ਇਸ ਨੂੰ ਸਾਹਿਤ ਦੀਆਂ ਦੂਸਰੀਆਂ ਵਿਧਾਵਾਂ ਤੋਂ ਨਿਖੇੜਦਾ ਹੈ। ਨਾਟਕ ਨੂੰ ਦੂਸਰੀਆਂ ਸਾਹਿਤ-ਵਿਧਾਵਾਂ ਤੋਂ ਮੰਚ ਦੇ ਆਧਾਰ ਉਤੇ ਸਪਸ਼ਟ ਰੂਪ ਵਿਚ ਨਿਖੇੜਿਆ ਜਾ ਸਕਦਾ ਹੈ। ਇਹ ਮੰਚਿਤ ਹੋ ਕੇ ਤਤਕਾਲ ਹੀ ਹਜ਼ਾਰ ਬਾਰਾਂ ਸੌ ਦੀ ਗਿਣਤੀ ਤੋਂ ਲੈ ਕੇ ਕਿਸੇ ਵੀ ਵੱਡੀ ਸੰਖਿਆ ਦੀ ਸੀਮਾ ਤਕ ਦਰਸ਼ਕਾਂ ਨੂੰ ਪ੍ਰਭਾਵਤ ਕਰਨ ਕਰਕੇ ਸਮਾਜਕ ਪਰਿਵਰਤਨ ਦਾ ਇਕ ਠੋਸ ਅਤੇ ਜੀਵਿਤ ਮਾਧਿਅਮ ਹੋ ਨਿਬੜਦਾ ਹੈ। ਇਸ ਲੇਖ ਦਾ ਮਨੋਰਥ ਸਾਹਿਤ ਤੇ ਰਾਜਨੀਤੀ ਦੇ ਆਪਸੀ ਸੰਬੰਧਾਂ ਨੂੰ ਵਿਚਾਰਨਾ ਹੈ। ਇਸ ਲਈ ਰਾਜਨੀਤੀ ਕੀ ਹੈ? ਅਤੇ ਇਹ ਨਾਟਕ ਵਿਚ ਕਿਸ ਰੂਪ ਵਿਚ ਵਿਦਮਾਨ ਹੁੰਦੀ ਹੈ? ਆਦਿ ਪ੍ਰਸ਼ਨਾਂ ਦਾ ਸਮਾਧਾਨ ਵੀ ਜ਼ਰੂਰੀ ਹੋ ਜਾਂਦਾ ਹੈ।

ਨਾਟਕ ਤੇ ਰਾਜਨੀਤੀ ਦੇ ਆਪਸੀ ਸੰਬੰਧਾਂ ਨੂੰ ਵਿਚਾਰਨ ਤੋਂ ਪਹਿਲਾਂ ਰਾਜਨੀਤੀ ਦੇ ਪਰਿਭਾਸ਼ਕ ਅਰਥਾਂ ਨੂੰ ਸਮਝ ਲੈਣਾ ਲਾਹੇਵੰਦ ਰਹੇਗਾ। ਡੀ. ਆਈ. ਚੈਸਨੋਕੋਵ ਰਾਜ-ਨੀਤੀ ਦੀ ਪਰਿਭਾਸ਼ਾ ਇਸ ਤਰਾਂ ਬਿਆਨਦਾ ਹੈ : "ਰਾਜਨੀਤੀ ਇਕ ਸ਼੍ਰੇਣੀ ਜਾਂ ਇਕੋ ਸ਼੍ਰੇਣੀ-ਸਮੂਹ ਦਾ ਦੂਸਰੀਆਂ ਸ਼੍ਰੇਣੀਆਂ, ਸਮਾਜਕ ਸਮੂਹਾਂ, ਰਾਜ ਅਤੇ ਸ਼੍ਰੇਣੀ-ਸਮਾਜ ਦੀਆਂ ਸਮਾਜਕ ਪਰਿਸਥਿਤੀਆਂ ਪ੍ਰਤੀ ਵਿਵਹਾਰ ਦੀ ਲਗਪਗ ਚੇਤਨ ਵਿਧੀ ਹੁੰਦੀ ਹੈ। ਵਿਵਹਾਰ ਦੀ ਇਹ ਵਿਧੀ ਇਸ ਸਮਾਜ ਦੀ ਸਥਿਤੀ ਅਤੇ ਇਸ ਦੇ ਹਿੱਤਾਂ ਨੂੰ ਪ੍ਰਤੀਬਿੰਬਤ ਕਰ ਰਹੀ ਹੁੰਦੀ ਹੈ। ਸਮੁੱਚੇ ਤੌਰ ਤੇ ਰਾਜਨੀਤੀ ਆਰਥਿਕ ਅਤੇ ਪਦਾਰਥਕ ਰਿਸ਼ਤਿਆਂ; ਰਾਜਨੀਤਕ ਦ੍ਰਿਸ਼ਟੀ-ਕੋਣਾਂ ਅਤੇ ਸਿਧਾਤਾਂ ਦਾ ਸਥੂਲ ਪ੍ਰਗਟਾ ਹੈ ਜਿਸ ਦਾ ਸਮਾਜ ਦੇ ਆਧਾਰ ਨਾਲ ਬੜਾ ਨੇੜੇ ਦਾ ਰਿਸ਼ਤਾ ਹੁੰਦਾ ਹੈ। .."

ਇਸ ਤਰ੍ਹਾਂ ਰਾਜਨੀਤੀ ਦਾ ਆਧਾਰ ਮਨੁੱਖੀ ਸਮਾਜ ਹੈ। ਸਮਾਜਕ ਸੰਗਠਨ ਤੋਂ ਬਾਹਰ ਰਾਜਨੀਤੀ ਦੀ ਹੋਂਦ ਸੰਭਵ ਨਹੀਂ। ਰਾਜਨੀਤੀ ਸਮਾਜ ਉਤੇ ਠੋਸੀ ਗਈ ਕੋਈ ਬਾਹਰਲੀ ਵਸਤੂ ਨਹੀਂ ਬਲਕਿ ਮਨੁੱਖੀ ਸਮਾਜ ਦੇ ਵਿਕਾਸ ਦੇ ਵਿਸ਼ੇਸ਼ ਪੜਾਵਾਂ ਉਤੇ ਖ਼ਾਸ ਪਦਾਰਥਕ ਕਾਰਨਾਂ ਨੇ ਰਾਜਨੀਤੀ ਨੂੰ ਜਨਮ ਦਿੱਤਾ।



ਅਜੋਕੇ ਸਮੇਂ ਵਿਚ ਰਾਜਨੀਤੀ ਨੂੰ ਨਾਟਕ ਨਾਲੋਂ ਵੱਖ ਕਰਨਾ ਅਸੰਭਵ ਹੈ। ਸਮ-
ਕਾਲੀ ਜੀਵਨ ਉਤੇ ਹਲਕੀ ਜਿਹੀ ਨਜ਼ਰ ਮਾਰਿਆਂ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ
ਰਾਜਨੀਤੀ ਦਾ ਨਿਤਾਪ੍ਰਤਿ ਜੀਵਨ ਵਿਚ ਗਹਿਰਾ ਦਖਲ ਹੈ। ਨਾਟਕਕਾਰ ਆਪਣੀਆਂ
ਰਚਨਾਵਾਂ ਵਿਚ ਸਮਕਾਲੀ ਯਥਾਰਥ ਨੂੰ ਪੇਸ਼ ਕਰਨ ਹਿਤ ਜੀਵਨ-ਯਥਾਰਥ ਦੇ ਸਾਰੇ ਪਹਿਲੂ-
ਆਂ ਨੂੰ ਚਿਤਰਦਾ ਹੈ। ਜੀਵਨ-ਯਥਾਰਥ ਦੇ ਕਈ ਪਹਿਲੂ ਹਨ : ਆਰਥਿਕ, ਸਮਾਜਕ,
ਸਾਂਸਕ੍ਰਿਤਕ ਅਤੇ ਰਾਜਨੀਤਕ। ਨਾਟਕੀ ਸੰਸਾਰ ਵਿਚ ਮਨੁੱਖ ਦੀਆਂ ਆਰਥਿਕ, ਸਮਾਜਕ,
ਸਾਂਸਕ੍ਰਿਤਕ ਅਤੇ ਰਾਜਨੀਤਕ ਸਮੱਸਿਆਵਾਂ ਦਾ ਵਿਆਪਕ ਪ੍ਰਤਿਬਿੰਬ ਵੇਖਿਆ ਜਾ ਸਕਦਾ
ਹੈ ਕਿਉਂਕਿ ਨਾਟਕ ਜ਼ਿੰਦਗੀ ਦੀ ਪ੍ਰਤਿਨਿਧਤਾ ਕਰਦਾ ਸਾਹਿਤ-ਰੂਪ ਹੈ। ਨਾਟਕਕਾਰ
ਜੀਵਨ-ਯਥਾਰਥ ਦੇ ਕਿਸੇ ਵੀ ਪਹਿਲੂ ਦੀ ਸਿਰਜਨਾ ਕਰ ਰਿਹਾ ਹੋਵੇ, ਕਿਸੇ ਵੀ ਸਮੱਸਿਆ
ਨੂੰ ਚਿਤਰ ਰਿਹਾ ਹੋਵੇ, ਉਸ ਸਮੱਸਿਆ ਦੇ ਸਮਾਧਾਨ ਲਈ ਜਾਂ ਉਸ ਨੂੰ ਬਦਲਣ ਲਈ
ਉਹ ਜਿਹੜਾ ਸੰਘਰਸ਼ ਆਪਣੇ ਨਾਟਕ ਵਿਚ ਵਿਖਾਉਂਦਾ ਹੈ, ਉਸਦਾ ਕੋਈ ਨਾ ਕੋਈ
ਰਾਜਸੀ ਪਹਿਲੂ ਜਾਂ ਸੰਭਾਵਨਾ ਜ਼ਰੂਰ ਹੁੰਦੀ ਹੈ ਕਿਉਂਕਿ ਮਨੁੱਖੀ ਕਦਰਾਂ-ਕੀਮਤਾਂ ਦਾ ਰਾਜ-
ਨੀਤੀ ਨਾਲ ਡੂੰਘਾ ਸੰਬੰਧ ਹੁੰਦਾ ਹੈ। ਕੁਝ ਨਾਟਕਕਾਰ ਅਨੇਕਾਂ ਕਾਰਨਾਂ ਕਰਕੇ ਸੁਚੇਤ ਤੌਰ
ਉਤੇ ਰਾਜਨੀਤੀ ਨੂੰ ਆਪਣੇ ਅਨੁਭਵ ਦਾ ਆਧਾਰ ਬਨਾਉਣ ਤੋਂ ਇਨਕਾਰੀ ਹੁੰਦੇ ਹਨ,
ਪਰ ਫਿਰ ਵੀ ਉਨ੍ਹਾਂ ਦੇ ਅਨੁਭਵ ਦੇ ਪਿਛੋਕੜ ਵਿਚ ਕਾਰਜਸ਼ੀਲ ਰਾਜਨੀਤੀ ਦੇ ਵਿਵੇਕ ਨੂੰ
ਪਹਿਚਾਣਿਆ ਜਾ ਸਕਦਾ ਹੈ।

ਮੁੱਢਲੇ ਪੰਜਾਬੀ ਨਾਟਕ, ਜੋ ਮੁਖ ਰੂਪ ਵਿਚ ਧਾਰਮਿਕ ਲਹਿਰਾਂ ਦੇ ਪ੍ਰਭਾਵ ਅਧੀਨ ਲਿਖੇ ਜਾਣ ਕਰਕੇ ਆਮ ਤੌਰ ਤੇ ਧਾਰਮਿਕ ਨਾਟਕ ਹੀ ਕਹੇ ਜਾਂਦੇ ਰਹੇ ਹਨ, ਆਪਣੇ ਸਮੁੱਚੇ ਸੁਭਾ ਵਿਚ ਇਕ ਵਿਸ਼ੇਸ਼ ਰਾਜਨੀਤਕ ਪੈਂਤੜਾ ਰੱਖਦੇ ਹਨ। ਤਤਕਾਲੀਨ ਰਾਜਨੀਤੀ ਧਾਰਮਿਕ ਮੁਹਾਵਰੇ ਰਾਹੀਂ ਹੀ ਪ੍ਰਗਟ ਹੁੰਦੀ ਹੈ। ਧਾਰਮਿਕਤਾ ਆਪਣੇ ਅੰਤਿਮ ਰੂਪ ਵਿਚ ਪੂਰਨ ਤੌਰ ਤੇ ਰਾਜਨੀਤਕ ਹੈ ਕਿਉਂਕਿ ਮੁੱਢ ਤੋਂ ਧਰਮ ਹੀ ਰਾਜਨੀਤੀ ਦਾ ਆਧਾਰ ਰਿਹਾ ਹੈ। ਧਾਰਮਿਕ ਮੁਹਾਵਰਾ ਜਿਨ੍ਹਾਂ ਕੀਮਤਾਂ ਦੇ ਵਿਰੋਧ ਨੂੰ ਪ੍ਰਗਟ ਕਰਦਾ ਹੈ ਉਹ ਵਿਰੋਧ ਸਮਾਜ ਦੇ ਮੁੱਖ ਆਰਥਿਕ ਵਿਰੋਧ ਅਤੇ ਨਤੀਜੇ ਵਜੋਂ ਰਾਜਨੀਤਕ ਵਿਰੋਧਾਂ ਦਾ ਹੀ ਰੂਪ ਹੁੰਦੇ ਹਨ। ਧਾਰਮਿਕ ਮੁਹਾਵਰੇ ਦੇ ਅੰਤਰਗਤ ਪੰਜਾਬੀ ਨਾਟਕਕਾਰਾਂ ਉਸ ਸਮੇਂ ਅਜਿਹੇ ਨਾਟਕਾਂ ਦੀ ਸਿਰਜਣਾ ਕੀਤੀ ਜਿਹੜੇ ਆਮ ਭਾਰਤੀਆਂ ਨੂੰ ਰਾਜਨੀਤਕ ਤੇ ਸਾਂਸਕ੍ਰਿਤਿਕ ਸੁਤੰਤਰਤਾ ਦਾ ਅਰਥ ਸਮਝਾਉਣ ਅਤੇ ਰਾਸ਼ਟਰੀ ਪੱਧਰ ਉਤੇ ਸੁਚੇਤ ਕਰਨ ਵਿਚ ਪ੍ਰੇਰਕ ਸਿੱਧ ਹੋਏ। ਭਾਈ ਵੀਰ ਸਿੰਘ ਰਚਿਤ 'ਰਾਜਾ ਲਖਦਾਤਾ ਸਿੰਘ' ਉਪਰੋਕਤ ਵਿਚਾਰ ਦੀ ਪੁਸ਼ਟੀ ਲਈ ਵਿਚਾਰਿਆ ਜਾ ਸਕਦਾ ਹੈ, ਜਿਸ ਦਾ ਮਨੋਰਥ ਸਿੱਧੇ ਰੂਪ ਵਿਚ ਸਿੱਖਾਂ ਦੀ ਵਿਗੜ ਰਹੀ ਸਮਾਜਕ ਤੇ ਧਾਰਮਿਕ ਹਾਲਤ ਨੂੰ ਸੁਧਾਰਨਾ ਸੀ ਪਰ ਅਸਿੱਧੇ ਰੂਪ ਵਿਚ ਰਾਜਨੀਤਕ ਸੱਤਾ ਦੇ ਮੌਲਿਕ ਸੁਤੰਤਰ ਰੂਪ ਦੀ ਸਥਾਪਨਾ ਵਾਸਤੇ ਸੰਘਰਸ਼ ਕਰਨ ਲਈ ਸਿੱਖਾਂ ਨੂੰ ਸੁਚੇਤ ਕਰਨਾ ਵੀ ਸੀ। ਭਾਵੇਂ ਇਸ ਨਾਟਕ ਵਿਚਲਾ ਸੰਘਰਸ਼ ਵਾਸਤਵਿਕ ਜਾਂ

ਯਥਾਰਥਕ ਦ੍ਰਿਸ਼ਟੀਕੋਣ ਤੋਂ ਪੇਸ਼ ਨਹੀਂ ਕੀਤਾ ਗਿਆ, ਸਗੋਂ ਧਾਰਮਿਕ ਦ੍ਰਿਸ਼ਟੀਕੋਣ ਤੋਂ ਕੀਤਾ ਗਿਆ ਹੈ ਪਰ ਫਿਰ ਵੀ ਇਸ ਵਿਚਲੇ ਸੰਘਰਸ਼ ਦਾ ਇਕ ਰਾਜਨੀਤਕ ਸਿੱਟਾ ਜਾਂ ਫ਼ਾਇਦਾ ਇਹ ਜ਼ਰੂਰ ਹੁੰਦਾ ਹੈ ਕਿ ਇਸ ਤੋਂ ਮਿਲੀ ਧਾਰਮਿਕ ਭਾਵਨਾ ਬਾਅਦ ਵਿਚ ਅੰਗਰੇਜ਼ ਸਾਮਰਾਜ ਵਿਰੁੱਧ ਸੰਘਰਸ਼ ਦਾ ਮੂਲ ਬਣੀ। ਪਰ ਇਸ ਸੰਘਰਸ਼ ਦਾ ਜਜ਼ਬਾ ਇਸ ਨਾਟਕ ਵਿਚ ਸੁਚੇਤ ਤੌਰ ਉਤੇ ਸ਼ਾਮਿਲ ਨਹੀਂ।

1947 ਈ. ਵਿਚ ਹੋਈ ਦੇਸ਼-ਵੰਡ ਭਾਰਤੀ ਇਤਿਹਾਸ ਵਿਚ ਅਜਿਹੀ ਰਾਜਨੀਤਕ ਦਰਦਨਾਕ ਘਟਨਾ ਹੈ, ਜਿਸ ਨੇ ਇਸ ਭੂਗੋਲਿਕ ਖੇਤਰ ਵਿਚ ਵਸਦੇ ਲੋਕਾਂ ਦੇ ਜੀਵਨ ਨੂੰ ਰਾਜਨੀਤਕ, ਧਾਰਮਿਕ, ਸਦਾਚਾਰਕ, ਸਮਾਜਕ ਅਤੇ ਆਰਥਿਕ ਪੱਖੋਂ ਬੁਰੀ ਤਰ੍ਹਾਂ ਝੰਜੋ-ੜਿਆ। ਸਾਹਿਤ ਦੇ ਹੋਰ ਰੂਪਾਂ ਵਾਂਗ ਪੰਜਾਬੀ ਨਾਟਕ ਵੀ ਇਸ ਦੁਖਾਂਤ ਤੋਂ ਅਭਿੱਜ ਨਹੀਂ ਰਹਿ ਸਕਿਆ। ਨਤੀਜੇ ਵਜੋਂ ਪੰਜਾਬੀ ਵਿਚ ਦੇਸ਼-ਵੰਡ ਨੂੰ ਆਧਾਰ ਬਣਾ ਕੇ ਬਹੁਤ ਸਾਰੇ ਨਾਟਕਾਂ ਦੀ ਰਚਨਾ ਹੋਈ। ਆਮ ਤੌਰ ਤੇ ਇਨ੍ਹਾਂ ਦਾ ਵਿਸ਼ਲੇਸ਼ਣ ਅਤੇ ਮੁਲੰਕਣ ਸਾਧਾਰਨ ਰੂਪ ਵਿਚ ਕੇਵਲ ਵੰਡ ਦੇ ਪ੍ਰਭਾਵ ਪੱਖੋਂ ਸਮਾਜਕ ਰੂਪ ਵਿਚ ਹੀ ਕੀਤਾ ਜਾਂਦਾ ਹੈ। ਪਰੰਤੂ ਜ਼ਰਾ ਗਹੁ ਨਾਲ ਵੇਖਿਆਂ ਪਤਾ ਚਲਦਾ ਹੈ ਕਿ ਜਿਵੇਂ ਦੇਸ਼ ਦੀ ਵੰਡ ਦਾ ਮੂਲ ਸੁਭਾ ਰਾਜ-ਨੀਤਕ ਹੈ ਉਵੇਂ ਹੀ ਵੰਡ ਦੇ ਪ੍ਰਭਾਵ ਹੇਠ ਲਿਖੇ ਗਏ ਬਹੁਤੇ ਨਾਟਕਾਂ ਵਿਚ ਕੁਝ ਸਾਂਝੇ ਰਾਜਨੀਤਕ ਅੰਸ਼ ਵੀ ਪ੍ਰਾਪਤ ਹੁੰਦੇ ਹਨ। ਮਿਸਾਲ ਵਜੋਂ ਗੁਰਦਿਆਲ ਸਿੰਘ ਖੋਸਲਾ ਰਚਿਤ ਨਾਟਕ 'ਮਰ ਮਿਟਣ ਵਾਲੇ' ਦੇਸ਼-ਵੰਡ ਅਤੇ ਦੇਸ਼-ਵੰਡ ਨੂੰ ਲਾਜ਼ਮੀ ਬਨਾਉਣ ਵਾਲੇ ਸੁਤੰਤਰਤਾ ਪੂਰਬਲੇ ਹਾਲਾਤ ਨੂੰ ਆਪਣਾ ਆਧਾਰ ਵਸਤੂ ਬਣਾਉਂਦਾ ਹੈ, ਜਿਸ ਤੋਂ ਪਤਾ ਚਲਦਾ ਹੈ ਕਿ ਕਿਵੇਂ ਦੇਸ਼-ਵੰਡ ਦੇ ਵਿਚਾਰ ਦੇ ਉਦੇ ਹੋਣ ਅਤੇ ਵਿਕਸਤ ਹੋਣ ਨਾਲ, ਹੌਲੀ-ਹੌਲੀ ਰਾਜਨੀਤਕ ਚੇਤਨਾ ਸੰਪ੍ਰਦਾਇਕ ਚੇਤਨਾ ਵਿਚ ਬਦਲਦੀ ਗਈ। ਨਾਟਕਕਾਰ ਹਰਚਰਨ ਸਿੰਘ ਨੇ ਆਪਣੇ ਨਾਟਕ 'ਤੇਰਾ ਘਰ ਸੋ ਮੇਰਾ ਘਰ' ਵਿਚ ਆਜ਼ਾਦੀ ਉਪਰੰਤ ਇਕੱਠੇ ਵੱਸਦੇ ਹਿੰਦੂਆਂ ਸਿੱਖਾਂ ਵਿਚ ਦੁਫਾੜ ਪਾਉਣ ਵਾਲੇ ਸ਼ਹਿਰੀਏ' ਦੀ ਨਿੰਦਾ ਕਰਕੇ ਸਮਾਜਕ ਤੇ ਰਾਜਨੀਤਕ ਮਸਲਿਆਂ ਤੋਂ ਜਨ ਸਾਧਾਰਨ ਨੂੰ ਸੁਚੇਤ ਕੀਤਾ ਹੈ। ਕਪੂਰ ਸਿੰਘ ਘੁੰਮਣ ਦੇ 'ਜਿਉਂਦੀ ਲਾਸ਼' ਵਿਚ ਇਕ ਸ਼ਰਨਾਰਥੀ ਇਸਤਰੀ ਦਾ ਦੁਖਾਂਤ ਹੈ ਜਿਹੜੀ ਦੇਸ਼-ਵੰਡ ਸਮੇਂ ਲਾਵਾਰਿਸ ਹੋਣ ਪਿਛੋਂ ਇਕ ਅਸਮਾਜਿਕ ਬੱਚੇ ਦੀ ਮਾਂ ਬਣਦੀ ਹੈ ਅਤੇ ਇਸੇ ਤਰ੍ਹਾਂ ਕਰਤਾਰ ਸਿੰਘ ਦੁੱਗਲ ਨੇ ਆਪਣੇ ਨਾਟਕ 'ਮਿੱਠਾ ਪਾਣੀ' ਵਿਚ ਦੇਸ਼-ਵੰਡ ਦੀ ਭਿਆਨਕ ਤੇ ਦੁਖਾਂਤਕ ਸਥਿਤੀ ਦਾ ਚਿਤਰਣ ਬੜੇ ਹੀ ਕਰੁਣਾਮਈ ਢੰਗ ਨਾਲ ਕੀਤਾ ਹੈ। ਆਤਮਜੀਤ ਨੇ 'ਰਿਸ਼ਤਿਆਂ ਦਾ ਕੀ ਰੱਖੀਏ ਨਾਂ' ਵਿਚ ਦੇਸ਼-ਵੰਡ ਨੂੰ ਪਿਛੋਕੜ ਵਜੋਂ ਵਰਤ ਕੇ ਪੰਜਾਬ ਦੀ ਅਜੋਕੀ ਤ੍ਰਾਸਦਿਕ ਸਥਿਤੀ ਨਾਲ ਜੋੜਦਿਆਂ ਹੋਇਆਂ ਅਜਿਹੀ ਦੁਰਘਟਨਾ ਦੇ ਦੁਬਾਰਾ ਨਾ ਦੁਹਰਾਏ ਜਾਣ ਵੱਲ ਸੰਕੇਤ ਕੀਤਾ ਹੈ।

ਇਤਿਹਾਸ ਨੂੰ ਆਧਾਰ ਬਣਾ ਕੇ ਲਿਖੇ ਨਾਟਕਾਂ ਵਿਚ ਰਾਜਨੀਤੀ, ਵਰਤਮਾਨ ਤੇ ਭਵਿੱਖ ਨੂੰ ਸੇਧ ਦੇਣ ਹਿਤ ਕਾਰਜਸ਼ੀਲ ਹੁੰਦੀ ਹੈ। ਅਜਿਹਾ ਕੋਈ ਵੀ ਇਤਿਹਾਸਕ ਨਾਟਕ-



ਕਾਰ ਨਹੀਂ ਜਿਸਨੇ ਆਪਣੀ ਰਚਨਾ ਵਰਤਮਾਨ ਤੋਂ ਨਿਰਾਸ਼ ਹੋ ਕੇ ਬੀਤੇ ਵਿਚ ਗੁਆਚਣ ਲਈ ਕੀਤੀ ਹੋਵੇ। ਜਦੋਂ ਵੀ ਕੋਈ ਸਾਹਿਤਕਾਰ ਵਰਤਮਾਨ ਸਮੇਂ ਦੀਆਂ ਪਰਿਸਥਿਤੀਆਂ ਤੋਂ ਅਸੰਤੁਸ਼ਟ ਹੋ ਜਾਂਦਾ ਹੈ ਤਾਂ ਉਹ ਭੂਤ ਦੀ ਗੋਦ ਵਿਚ ਜਾ ਬੈਠਦਾ ਹੈ। ਉਹ ਉਸ ਸਮੇਂ ਦਾ ਸਹਾਰਾ ਲੈਂਦਾ ਹੈ ਜਿਹੜਾ ਵਰਤਮਾਨ ਸਮੇਂ ਦੇ ਘਾਟਿਆਂ ਨੂੰ ਦੂਰ ਕਰਨ ਵਿਚ ਲੇਖਕ ਦਾ ਸਹਾਈ ਬਣ ਸਕੇ ਅਤੇ ਵਰਤਮਾਨ ਵਾਸਤੇ ਪਥ-ਪ੍ਰਦਰਸ਼ਨ ਦਾ ਕੰਮ ਦੇ ਸਕੇ।

ਕਿਰਪਾ ਸਾਗਰ ਦੇ ਨਾਟਕ 'ਮਹਾਰਾਜਾ ਰਣਜੀਤ ਸਿੰਘ' (ਦੋਵੇਂ ਭਾਗ) ਅਤੇ 'ਡੀਡੋ ਜੰਮਵਾਲ' ਪੰਜਾਬੀ ਇਤਿਹਾਸਕ ਨਾਟਕ ਦਾ ਨੀਂਹ ਪੱਥਰ ਹਨ। ਇਹ ਨਾਟਕ ਰਣਜੀਤ ਸਿੰਘ ਦੀਆਂ ਜਿੱਤਾਂ ਨਾਲ ਸੰਬੰਧਿਤ ਹਨ। ਪੰਜਾਬੀ ਨਾਟਕ ਵਿਚ ਇਤਿਹਾਸਕ ਨਾਇਕ ਦੇ ਚਰਿਤਰ ਨੂੰ ਪਹਿਲੀ ਵਾਰੀ ਮੂਲ ਵਿਸ਼ੇ-ਵਸਤੂ ਵਜੋਂ ਅਪਣਾਉਂਦੇ ਹੋਏ ਲਾਲਾ ਕ੍ਰਿਪਾ ਸਾਗਰ ਨੇ ਰਾਸ਼ਟਰੀ ਚੇਤਨਾ ਉਭਾਰਨ ਦਾ ਸੁਚੇਤ ਯਤਨ ਕੀਤਾ ਹੈ। ਲੇਖਕ ਨੇ ਆਪਣੇ ਤਿੰਨਾਂ ਨਾਟਕਾਂ ਦੀ ਲੜੀ ਵਿਚ ਮਹਾਰਾਜਾ ਰਣਜੀਤ ਸਿੰਘ ਦੀਆਂ ਲਾਹੌਰ, ਕਸੂਰ, ਕਾਂਗੜੇ ਅਤੇ ਡੁੱਗਰ ਪ੍ਰਦੇਸ਼ ਦੀਆਂ ਜਿੱਤਾਂ ਨੂੰ ਵਿਸ਼ੇ-ਵਸਤੂ ਵਜੋਂ ਅਪਣਾ ਕੇ ਪੰਜਾਬੀਆਂ ਨੂੰ ਆਪਣੇ ਇਤਿਹਾਸ ਤੋਂ ਜਾਣੂੰ ਕਰਵਾਉਣ ਦੀ ਕੋਸ਼ਿਸ਼ ਕੀਤੀ। ਸੰਤ ਸਿੰਘ ਸੇਖੋਂ ਨੇ 'ਮੁਇਆਂ ਸਾਰ ਨਾ ਕਾਈ' ਨਾਮੀ ਇਤਿਹਾਸਕ ਦੁਖਾਂਤ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਉਪਰੰਤ ਪੰਜਾਬ ਦੀ ਰਾਜਨੀਤਕ ਸਥਿਤੀ ਦਾ ਭਾਵ-ਪੂਰਨ ਵਿਸ਼ਲੇਸ਼ਣ ਕੀਤਾ ਹੈ। ਉਸਨੇ ਇਤਿਹਾਸਕ ਨਾਇਕ ਰਣਜੀਤ ਸਿੰਘ ਦੀ ਸੂਰਬੀਰਤਾ ਨੂੰ ਵਡਿਆਇਆ ਅਤੇ ਇਹ ਦ੍ਰਿੜ ਕਰਵਾਉਣ ਦਾ ਯਤਨ ਕੀਤਾ ਹੈ ਕਿ ਉਸ ਵੇਲੇ ਦੇ ਰਾਜਨੀਤਕ ਗੱਦਾਰਾਂ ਪ੍ਰਤਿ ਕਚੀਚੀਆਂ ਵੱਟਣ ਦੀ ਥਾਂ ਬੀਤੇ ਇਤਿਹਾਸ ਦੇ ਉਸ ਯਥਾਰਥ ਨੂੰ ਸਮਝੋ ਜਿਸ ਨੇ ਇਸ ਦੁਖਾਂਤ ਨੂੰ ਜਨਮ ਦਿੱਤਾ ਹੈ। ਇਸ ਤੋਂ ਸਿਵਾਏ ਇਹ ਤੱਥ ਵੀ ਉਘੜ ਕੇ ਸਾਹਮਣੇ ਆਉਂਦਾ ਹੈ ਕਿ ਪੰਜਾਬੀ ਕੌਮ ਦਾ ਦੁਖਾਂਤ ਆਪਣੇ ਇਕ ਸੁਤੰਤਰ ਕੌਮ ਹੋਣ ਦੇ ਅਹਿਸਾਸ ਦੇ ਆਭਾਵ ਵਿਚ ਨਿਹਿਤ ਹੈ। ਇਹ ਅਹਿਸਾਸ ਇਸ ਕੌਮ ਨੂੰ ਨਾ ਉਸ ਇਤਿਹਾਸਕ ਦੌਰ ਵਿਚ ਸੀ ਅਤੇ ਨਾ ਹੀ ਵਰਤਮਾਨ ਕਾਲ ਵਿਚ ਹੈ। ਇਸ ਕਮਜ਼ੋਰੀ ਦਾ ਲਾਭ ਉਸ ਸਮੇਂ ਅੰਗਰੇਜ਼ ਹਾਕਮ ਉਠਾਉਂਦੇ ਰਹੇ ਹਨ ਅਤੇ ਅੱਜ ਵਰਤਮਾਨ ਸਮੇਂ ਦੇ ਸ਼ਾਸਕ ਇਸਦਾ ਲਾਭ ਆਪਣੇ ਢੰਗ ਨਾਲ ਉਠਾਉਂਦੇ ਹਨ। ਇਸ ਤਰ੍ਹਾਂ ਸੇਖੋਂ ਨੇ ਅਤੀਤ ਨੂੰ ਵਰਤਮਾਨ ਦੇ ਬਿਲਕੁਲ ਨੇੜੇ ਲਿਆ ਕੇ ਸਿੱਖ ਕੌਮ ਨੂੰ ਆਪਣੇ ਅਮੀਰ ਵਿਰਸੇ ਦੀ ਪੁਨਰ-ਸੁਰਜੀਤੀ ਲਈ ਇਤਿਹਾਸਕ ਆਧਾਰਾਂ ਰਾਹੀਂ ਪ੍ਰੇਰਿਆ ਹੈ। ਇਸ ਤਰ੍ਹਾਂ ਨਾਟਕਕਾਰਾਂ ਨੇ ਤਤਕਾਲੀ ਸਮੱਸਿਆਵਾਂ ਨੂੰ ਉਘਾੜ ਕੇ ਅਤੇ ਇਤਿਹਾਸਕ ਸ਼ਖ਼ਸੀਅਤਾਂ ਨੂੰ ਪੇਸ਼ ਕਰਕੇ ਜਨ-ਸਾਧਾਰਨ ਨੂੰ ਉਨ੍ਹਾਂ ਦੀ ਹੋਂਦ ਪ੍ਰਤਿ ਅਤੇ ਸਮੇਂ ਦੀ ਰਾਜਸੀ ਸਥਿਤੀ ਪ੍ਰਤੀ ਸੁਚੇਤ ਕੀਤਾ ਹੈ।

ਮੌਜੂਦਾ ਰਾਜਨੀਤਕ ਢਾਂਚੇ ਅਤੇ ਸਰਕਾਰੀ ਪ੍ਰਸ਼ਾਸਨਿਕ ਮਾਹੌਲ ਵਿਚ ਨਿਘਾਰ ਆ ਚੁੱਕਾ ਹੈ। ਰਾਜਨੀਤਕ, ਸਮਾਜਕ, ਆਰਥਿਕ ਅਤੇ ਵਿਦਿਅਕ ਪ੍ਰਬੰਧ ਵਿਚ ਭ੍ਰਿਸ਼ਟਾਚਾਰ ਬੇਈਮਾਨੀ ਤੇ ਚੋਰ-ਬਾਜ਼ਾਰੀ ਵਧਣ ਕਾਰਨ, ਨਿਯੰਤਰਹੀਣਤਾ ਦੀ ਸਥਿਤੀ ਪੈਦਾ ਹੋ

ਗਈ ਹੈ । ਇਸ ਸਮਾਜ ਵਿਰੋਧੀ ਅਤੇ ਗ਼ੈਰ-ਮਨੁੱਖੀ ਵਤੀਰਿਆਂ ਦੇ ਸੱਚ ਨੂੰ ਸਾਹਿਤ ਦਾ ਕੋਈ ਹੋਰ ਰੂਪ ਇੰਨਾਂ ਬਾਖ਼ੂਬੀ ਨਹੀਂ ਨਿਭਾ ਸਕਦਾ ਜਿੰਨਾ ਕਿ ਨਾਟਕ ਵਿਚ ਇਸਦਾ ਨਿਭਾ ਹੋ ਸਕਦਾ ਹੈ । ਸੇਖੋਂ ਨੇ ਆਪਣੇ ਨਾਟਕ 'ਨਾਰਕੀ' ਵਿਚ ਜਿਸ ਭ੍ਰਿਸ਼ਟ ਸਮਾਜਕ ਰਾਜਨੀਤੀਕ ਢਾਂਚੇ ਨੂੰ ਪ੍ਰਸਤੁਤ ਕੀਤਾ ਹੈ ਉਸਦੀ ਤੁਲਨਾ ਇਕ ਨਰਕ ਨਾਲ ਕੀਤੀ ਜਾ ਸਕਦੀ ਹੈ । ਇਹ ਨਾਟਕ ਇਕ ਅਜਿਹੇ ਸਮਾਜ ਦਾ ਵਰਨਣ ਕਰਦਾ ਹੈ ਜਿਸ ਵਿਚ ਪੁਲਿਸ ਨਿਆਂ-ਮਹਿਕਮਾ ਅਤੇ ਰਾਜਨੀਤਕ ਨੇਤਾ ਸਭ ਚੋਰ-ਬਜ਼ਾਰੀਆਂ ਵਰਗੇ ਰਾਸ਼ਟਰ ਦੇ ਦੁਸ਼ਮਣਾਂ ਨਾਲ ਮਿਲ ਕੇ ਜਨ-ਸਾਧਾਰਨ ਲਈ ਕਈ ਕਿਸਮ ਦੀਆਂ ਮੁਸੀਬਤਾਂ ਦਾ ਕਾਰਨ ਬਣਦੇ ਹਨ । ਡਾ. ਚਰਨ ਦਾਸ ਸਿੱਧੂ ਨੇ ਨਾਟਕਾਂ ਦਾ ਇਕ ਮਹੱਤਵਪੂਰਨ ਵਿਸ਼ਾ ਅਜੋਕੇ ਯੁਗ ਦੀ ਘਟੀਆ ਤੇ ਘਿਣੌਨੀ ਕਿਸਮ ਦੀ ਸਿਆਸਤ ਦਾ ਪਰਦਾ ਫਾਸ਼ ਕਰਨਾ ਹੈ । ਉਸ ਦਾ ਨਾਟਕ 'ਮਸਤ ਮੇਘੋਵਾਲੀਆ' ਅਜੋਕੇ ਸਮੇਂ ਦੀ ਰਾਜਨੀਤਕ ਸਥਿਤੀ ਨੂੰ ਪੇਸ਼ ਕਕਨ ਵਜੋਂ ਇਕ ਸਫਲ ਨਾਟਕ ਕਿਹਾ ਜਾ ਸਕਦਾ ਹੈ ।

ਰਾਜ ਦੀ ਪ੍ਰਕਿਰਤੀ ਨਾਟਕਕਾਰ ਦੇ ਵਿਚਾਰ ਤੇ ਰੂਪ ਨੂੰ ਬਦਲਦੀ ਹੈ । ਉਹ ਆਪਣੀ ਲਿਖਤ ਰਾਹੀਂ ਹੀ ਰਾਜਸੀ ਕਾਰਜਾਂ ਨੂੰ ਪਾਠਕਾਂ ਦੇ ਦ੍ਰਿਸ਼ਟੀਗੋਚਰ ਕਰਦਾ ਹੈ । ਪੰਜਾਬ ਦਾ ਸਾਹ-ਘੁਟਵਾਂ ਮਾਹੌਲ ਅਤੇ ਇਸ ਉਪਰ ਪਸਰਿਆ ਹੋਇਆ ਪ੍ਰਸ਼ਾਸਕੀ ਆਤੰਕ ਵੀ ਕਿਸੇ ਲੇਖਕ ਨੂੰ ਸਿਧੇ ਢੰਗ ਨਾਲ ਆਪਣੀ ਗੱਲ ਕਹਿਣ ਦੀ ਆਗਿਆ ਨਹੀਂ ਦੇਂਦਾ । ਸੋ ਅਜਿਹੀ ਸੰਕਟ-ਗ੍ਰਸਤ ਸਥਿਤੀ ਨੇ ਇਕ ਪਾਸੇ ਘੋਰ ਨਿਰਾਸ਼ਾਵਾਦ ਨੂੰ ਜਨਮ ਦਿਤਾ ਹੈ ਅਤੇ ਦੂਜੇ ਪਾਸੇ ਗੱਲ ਨੂੰ ਲੁਕਾ ਕੇ ਕਹਿਣ ਦੀ ਮਜਬੂਰੀ ਨੂੰ । ਅਜੋਕੀ ਤ੍ਰਾਸਦੀ ਦੇ ਵਿਸ਼ੇ ਦੀ ਪੇਸ਼ਕਾਰੀ ਨੂੰ ਲੈ ਕੇ ਦੋ ਕਿਸਮ ਦੇ ਨਾਟਕਕਾਰ ਉਭਰ ਕੇ ਸਾਹਮਣੇ ਆਉਂਦੇ ਹਨ । ਪਹਿਲੇ ਉਹ ਹਨ ਜਿਨ੍ਹਾਂ ਦੇ ਨਾਟਕਾਂ ਵਿਚ ਰਾਜਨੀਤਕ ਸੰਦਰਭ ਇਕ ਦਮ ਖੁਲ੍ਹੇ, ਸਪਸ਼ਟ ਅਤੇ ਬੇਲਾਗ ਹਨ । ਅਜਿਹੇ ਨਾਟਕਾਂ ਵਿਚ ਲੇਖਕ ਧਰਮ, ਸੰਸਕ੍ਰਿਤੀ, ਗਿਆਨ, ਆਰਥਿਕਤਾ ਅਤੇ ਸਥਾਪਿਤ ਸਾਮਰਾਜ ਦੀ ਨੀਤੀ ਨਾਲ ਸਾਡਾ ਪਰਿਚੈ ਕਰਵਾਉਂਦਾ ਹੈ ਅਤੇ ਅਕਸਰ ਇਸ ਤੋਂ ਮੁਕਤੀ ਲਈ ਸੰਘਰਸ਼ ਕਰਨ ਵਾਲੀ ਸੋਚ ਪ੍ਰਤੀ ਜਾਗਰੂਕ ਕਰਦਾ ਹੈ । ਦੂਜੇ ਉਹ ਜਿਹੜੇ ਆਪਣੀ ਗੱਲ ਨੂੰ ਕਿਸੇ ਲੁਕਵੇਂ ਜਾ ਪ੍ਰਤੀਕ ਦੀ ਵਰਤੋਂ ਦੁਆਰਾ ਪਾਠਕ ਤਕ ਪਹੁੰਚਾਉਂਦੇ ਹਨ ਅਤੇ ਕਦੇ ਕਦੇ ਪ੍ਰਾਪਤ ਸਥਿਤੀ ਦੇ ਮੂਰਤ-ਅਮੂਰਤ ਸਮਾਧਾਨ ਵੀ ਪ੍ਰਸਤੁਤ ਕਰਦੇ ਹਨ । ਪਹਿਲੀ ਕਿਸਮ ਦੇ ਨਾਟਕਕਾਰ ਰਾਜਨੀਤੀ ਨੂੰ ਹੀ ਆਧਾਰ ਬਣਾ ਕੇ ਨਾਟਕ ਰਚਦੇ ਹਨ ਜਦ ਕਿ ਦੂਜੀ ਕਿਸਮ ਦੇ ਨਾਟਕਕਾਰਾਂ ਦੇ ਨਾਟਕਾਂ ਦਾ ਚੇਹਰਾ ਰਾਜਨੀਤੀ ਵਿਹੀਨ ਹੁੰਦਾ ਹੈ ਪਰ ਇਨ੍ਹਾਂ ਦੀ ਆਤਮਾ ਵਿਚ ਰਾਜਨੀਤੀ ਗਹਿਰ-ਗੰਭੀਰ ਅਤੇ ਵਿਆਪਕ ਰੂਪ ਵਿਚ ਨਿਹਿਤ ਹੁੰਦੀ ਹੈ । ਜਿਥੇ ਆਤਮਜੀਤ ਆਪਣੇ ਸਿਆਸੀ ਨਾਟਕਾਂ ਦੀ ਉਸਾਰੀ ਪ੍ਰਤੀਕ ਦੀ ਪੱਧਰ ਉਤੇ ਕਰਦਾ ਹੈ, ਉਥੇ ਗੁਰਸ਼ਰਨ ਸਿੰਘ ਆਪਣੇ ਸਿਆਸੀ ਨਾਟਕਾਂ ਨੂੰ ਖੁਲ੍ਹਮ-ਖੁਲ੍ਹੇ ਪ੍ਰਚਾਰ ਦਾ ਰੂਪ ਦੇ ਦਿੰਦਾ ਹੈ ਜਦ ਕਿ ਨਾਟਕ ਦੀ ਵਿਧਾ ਇਹ ਮੰਗ ਕਰਦੀ ਹੈ ਕਿ ਵਿਚਾਰ



ਜਾਂ ਸਿੱਧਾਂਤ ਨਾਟਕ ਵਿਚ ਕਿਤੇ ਵੀ ਰੜਕਦਾ ਪ੍ਰਤੀਤ ਨਾ ਹੋਵੇ । ਹਾਂ ਜੇ ਕੋਈ ਵਿਚਾਰ ਜਾਂ ਸਿਧਾਂਤ ਨਾਟਕ ਦੇ ਸਮੁੱਚੇ ਪ੍ਰਭਾਵ ਤੋਂ ਬਾਅਦ ਉਪਜਦਾ ਹੈ ਤਾਂ ਇਸ ਵਿਚ ਕੋਈ ਭੇੜ ਨਹੀਂ ।

ਕਿਸੇ ਵਿਚਾਰਧਾਰਾ ਜਾਂ ਸਿਧਾਂਤ ਨਾਲ ਪ੍ਰਤਿਬੱਧ ਹੋਣਾ ਹੋਰ ਗੱਲ ਹੈ ਪਰ ਉਸ ਨੂੰ ਕਲਾਤਮਕ ਤਰੀਕੇ ਨਾਲ ਨਾਟਕ ਵਿਚ ਪੇਸ਼ ਕਰਨਾ ਹੋਰ ਗੱਲ । ਪ੍ਰਤਿਬੱਧ ਹੋਣਾ ਨਾਟਕ ਦਾ ਕੁਝ ਨਹੀਂ ਵਿਗਾੜਦਾ ਪਰ ਪ੍ਰਤਿਬੱਧਤਾ ਨਾਟਕ ਦਾ ਲਾਜ਼ਮੀ ਗੁਣ ਜਾਂ ਸਿਧਾਂਤ ਨਹੀਂ । ਪ੍ਰਤਿਬੱਧ ਨਾਟਕ ਇਕ ਸੀਮਤ ਵੰਨਗੀ ਦਾ ਨਾਟਕ ਹੁੰਦਾ ਹੈ । ਰਾਜਨੀਤਕ ਪ੍ਰਤਿਬੱਧਤਾ ਵਾਲੇ ਨਾਟਕਕਾਰ ਇਕਹਿਰੀ ਦ੍ਰਿਸ਼ਟੀ ਦੇ ਲਖਾਇਕ ਹੁੰਦੇ ਹਨ । ਉਹ ਕਿਸੇ ਨਿਸ਼ਚਿਤ ਪ੍ਰਕਾਰ ਦੀ ਰਾਜਸੀ ਵਿਚਾਰਧਾਰਾ ਦੀਆਂ ਮਜਬੂਰੀਆਂ ਅਧੀਨ ਸਰਲੀਕਰਨ ਦੀਆਂ ਵਿਧੀਆਂ ਦਾ ਸ਼ਿਕਾਰ ਹੋ ਜਾਂਦੇ ਹਨ । ਇਹ ਸਰਲੀਕਰਨ ਦੀਆਂ ਵਿਧੀਆਂ ਜੀਵਨ ਦੀ ਜਟਿਲਤਾ ਤੇ ਵਿਵਧਤਾ ਨੂੰ ਨਹੀਂ ਪਹੁੰਚ ਸਕਦੀਆਂ । ਨਾਟਕਕਾਰ ਕੋਲ ਸੱਚ ਕਹਿਣ ਦੀ ਦਲੇਰੀ ਹੋਣੀ ਚਾਹੀਦੀ ਹੈ, ਪਰ ਜਿੰਨਾਂ ਚਿਰ ਉਸ ਇਸਦਾ ਕਲਾਤਮਕ ਸਿਰਜਣ ਨਹੀਂ ਕਰਦਾ, ਉਨਾਂ ਚਿਰ ਇਹ ਨਾਟਕੀ ਸੁਭਾ ਵਾਲੀ ਰਚਨਾ ਨਹੀਂ ਬਣਦੀ । ਜਦ ਵੀ ਨਾਟਕਕਾਰ ਰਾਜਨੀਤੀ ਨੂੰ ਪ੍ਰਾਥਮਿਕ ਤੇ ਨਾਟਕ ਨੂੰ ਦੁਜੈਲਾ ਕਾਰਜ ਮੰਨ ਲੈਂਦਾ ਹੈ ਤਾਂ ਉਹ ਨਾਟਕੀ ਧਰਮ ਤੋਂ ਥਿੜਕ ਜਾਂਦਾ ਹੈ ਅਤੇ ਇਸ ਤਰ੍ਹਾਂ ਨਾਟਕ ਦਾ ਨਾਟਕੀ ਪ੍ਰਕਾਰਜ ਪਿਛੇ ਰਹਿ ਜਾਂਦਾ ਹੈ ਅਤੇ ਰਾਜਨੀਤਕ ਪ੍ਰਕਾਰਜ ਅਗਾਂਹ ਆਉਂਦਾ ਹੈ । ਜੇ ਨਾਟਕ ਦਾ ਰਾਜਨੀਤੀ ਨਾਲ ਇਸ ਪ੍ਰਕਾਰ ਦਾ ਸਿੱਧਾ ਸੰਬੰਧ ਹੋਵੇਗਾ ਤਾਂ ਨਾਟਕ, ਨਾਟਕ ਨਹੀਂ ਸਗੋਂ ਪ੍ਰਾਪੇਗੰਡਾ ਬਣ ਜਾਵੇਗਾ । ਬੇਸ਼ਕ ਨਾਟਕੀ ਵਸਤੂ ਲਈ ਕਿਸੇ ਕਿਸਮ ਦੀ ਰਾਜਨੀਤਕ ਵਸਤੂ ਵਿਵਰਜਿਤ ਨਹੀਂ ਪ੍ਰੰਤੂ ਰਾਜਨੀਤੀ ਕਦੇ ਵੀ ਨਾਟਕ ਉਤੇ ਭਾਰੂ ਹੋ ਕੇ ਪੇਸ਼ ਨਹੀਂ ਹੋਣੀ ਚਾਹੀਦੀ । ਕੋਈ ਨਾਟਕਕਾਰ ਜਦੋਂ ਕਿਸੇ ਵਿਚਾਰਧਾਰਾ ਨਾਲ ਬੱਝ ਕੇ ਕੱਟੜਤਾ ਨਾਲ ਉਸਦਾ ਪ੍ਰਚਾਰ ਕਰਦਾ ਹੈ ਤਾਂ ਉਹ ਅਜਿਹਾ ਨਾਟਕ ਪੇਸ਼ ਕਰ ਰਿਹਾ ਹੁੰਦਾ ਹੈ ਜੋ ਵਕਤੀ ਤੌਰ ਉਤੇ ਤਾਂ ਉਪਯੋਗੀ ਹੋ ਸਕਦਾ ਹੈ ਪਰ ਉਸਦਾ ਸਥਾਈ ਮੁੱਲ ਸ਼ੱਕੀ ਹੋ ਸਕਦਾ ਹੈ ।

ਨਿਸ਼ਕਰਸ਼ ਇਹ ਹੈ ਕਿ ਨਾਟਕ ਤੇ ਰਾਜਨੀਤੀ ਆਪਸ ਵਿਚ ਅੰਤਰ-ਸੰਬੰਧਿਤ ਹਨ । ਨਾਟਕ ਵਿਚੋਂ ਰ ਜਨੀਤੀ ਨੂੰ ਖਾਰਿਜ ਨਹੀਂ ਕੀਤਾ ਜਾ ਸਕਦਾ । ਪੰਜਾਬੀ ਨਾਟਕ ਦੇ ਸ਼ੁਰੂ ਤੋਂ ਹੀ ਰਾਜਨੀਤੀ ਇਸ ਵਿਚ ਕਿਸੇ ਨਾ ਕਿਸੇ ਰੂਪ ਵਿਚ ਨਿਹਿਤ ਰਹੀ ਹੈ । ਮੁੱਢਲੇ ਨਾਟਕਾਂ ਵਿਚ ਰਾਜਨੀਤੀ ਦਾ ਸਰੂਪ ਧਾਰਮਿਕ ਮੁਹਾਵਰੇ ਰਾਹੀਂ ਸਪਸ਼ਟ ਹੁੰਦਾ ਹੈ । ਇਤਿਹਾਸਕ ਨਾਟਕਾਂ ਵਿਚ ਰਾਜਨੀਤੀ ਦੁਆਰਾ ਵਰਤਮਾਨ ਪਰਸਥਿਤੀਆਂ ਨੂੰ ਸੇਧ ਦੇਣ ਦੇ ਉਪਰਾਲੇ ਕੀਤੇ ਗਏ ਅਤੇ ਅਜੋਕੇ ਸਮੇਂ ਵਿਚ ਰਾਜਨੀਤੀ ਲੁਕਵੇਂ ਅਤੇ ਪ੍ਰਤੱਖ ਰੂਪ ਵਿਚ ਨਾਟਕ ਦਾ ਇਕ ਅਹਿਮ ਹਿੱਸਾ ਬਣੀ ਹੈ । ਸੋ ਨਾਟਕ ਦੋਹਰੀ ਪ੍ਰਕਿਰਤੀ ਦਾ ਧਾਰਨੀ ਹੋਣ ਕਰਕੇ ਬਾਕੀ ਸਾਹਿਤ ਰੂਪਾਂ ਨਾਲੋਂ ਰਾਜਨੀਤੀ ਦੇ ਇਨ੍ਹਾਂ ਬਦਲਦੇ ਰੂਪਾਂ ਦੀ ਪ੍ਰਸਤੁਤੀ ਵਿਚ ਵਧੇਰੇ ਸਫ਼ਲ ਸਿਧ ਹੁੰਦਾ । O

# ਰੰਗਮੰਚ ਦੀ ਕਲਾ : ਪਹਿਲਾ ਵਾਰਤਾਲਾਪ (4)

## ਐਡਵਰਡ ਗੋਰਡਨ ਕਰੇਗ

## ਅਨੁਵਾਦ : ਨਰਿੰਦਰ ਸਿੰਘ ਕਪੂਰ (ਡਾ.)

[ਲੜੀ ਜੋੜਨ ਲਈ ਵੇਖੋ : ਮੰਚਣ 17, ਪੰਨਾ 94-100]

ਨਾਟਕ-ਰਸੀਆ : ਤਾਂ ਫਿਰ ਮੰਚ-ਪ੍ਰਬੰਧਕ ਦੇ ਕੰਮ ਕਾਜ ਦਾ ਢੰਗ-ਤਰੀਕਾ ਕੀ ਹੁੰਦਾ ਹੈ ? ਉਹ ਦ੍ਰਿਸ਼ ਨੂੰ ਰੁਸ਼ਨਾਉਣ ਲਈ ਨਿਰਣਾ ਕਿਵੇਂ ਕਰਦਾ ਹੈ ? ਜਿਸ ਪਹਿਰਾਵੇ ਦੀ ਅਸੀਂ ਚਰਚਾ ਕਰ ਰਹੇ ਹਾਂ ਉਸ ਦਾ ਨਿਰਣਾ ਕਰਨ ਲਈ ਮੰਚ-ਨਿਰਦੇਸ਼ਕ ਕਿਹੜੇ ਕਿਹੜੇ ਪੱਖਾਂ ਨੂੰ ਧਿਆਨ ਵਿਚ ਰੱਖਦਾ ਹੈ।

ਮੰਚ-ਨਿਰਦੇਸ਼ਕ : ਨਿਰਸੰਦੇਹ ਉਸ ਦੇ ਨਿਰਣੇ ਦਾ ਆਧਾਰ ਦ੍ਰਿਸ਼, ਪਹਿਰਾਵਾ, ਵਾਰਤਾ-ਲਾਪ ਦੀ ਕਵਿਤਾ ਅਤੇ ਵਾਰਤਕ ਅਤੇ ਨਾਟਕ ਦੀ ਸਮੁੱਚੀ ਸੂਝ ਬਣਦੇ ਹਨ। ਜਿਵੇਂ ਮੈਂ ਪਹਿਲਾਂ ਵੀ ਦਸ ਚੁਕਾ ਹਾਂ, ਨਿਰਦੇਸ਼ਕ ਇਨ੍ਹਾਂ ਸਾਰੇ ਪੱਖਾਂ ਵਿਚ ਇਕਸੁਰਤਾ ਲਿਆਉਂਦਾ ਹੈ ਅਤੇ ਸਾਰੇ ਪੱਖ ਇਕ-ਦੂਜੇ ਵਿਚ ਘੁਲ-ਮਿਲ ਜਾਂਦੇ ਅਤੇ ਸਭ ਕੁਝ ਸਹਿਜ ਅਤੇ ਸਰਲ ਹੋ ਜਾਂਦਾ ਹੈ। ਇਹ ਇਕ-ਸੁਰਤਾ ਲਿਆਉਣੀ ਕੇਵਲ ਪ੍ਰਬੰਧਕ ਦੇ ਵਸ ਦੀ ਹੀ ਗੱਲ ਹੁੰਦੀ ਹੈ। ਉਹ ਇਹ ਇਕ-ਸੁਰਤਾ ਅਤੇ ਇਕ-ਰੂਪਤਾ ਲਿਆਉਂਦਾ ਹੀ ਨਹੀਂ ਇਸ ਨੂੰ ਜੀਵਤ ਵੀ ਰਖਦਾ ਹੈ।

ਨਾਟਕ-ਰਸੀਆ : ਦ੍ਰਿਸ਼ ਨੂੰ ਰੁਸ਼ਨਾਉਣ ਅਤੇ ਅਦਾਕਾਰਾਂ ਨੂੰ ਉਭਾਰਨ ਲਈ ਹੋਰ ਕੀ ਕੁਝ ਕੀਤਾ ਜਾਦਾ ਹੈ ?

ਮੰਚ-ਨਿਰਦੇਸ਼ਕ : ਬਹੁਤ ਕੁਝ ਕੀਤਾ ਜਾਂਦਾ ਹੈ। ਤੁਸੀਂ ਕੀ ਜਾਣਨਾ ਚਾਹੁੰਦੇ ਹੋ ?

ਨਾਟਕ-ਰਸੀਆ : ਕਿਰਪਾ ਕਰਕੇ ਇਹ ਦਸੋ ਕਿ ਉਹ ਮੰਚ ਦੇ ਆਰਪਾਰ ਇੰਨੀਆਂ ਵਧੇਰੇ ਰੋਸ਼ਨੀਆਂ ਕਿਉਂ ਲਾਉਂਦੇ ਹਨ, ਇਨ੍ਹਾਂ ਰੋਸ਼ਨੀਆਂ ਨੂੰ ਸ਼ਾਇਦ ਫੁਟ-ਲਾਈਟਾਂ ਕਹਿੰਦੇ ਹਨ ?

ਮੰਚ-ਨਿਰਦੇਸ਼ਕ : ਇਨ੍ਹਾਂ ਨੂੰ ਫੁਟ ਲਾਈਟਾਂ ਹੀ ਕਿਹਾ ਜਾਂਦਾ ਹੈ।

ਨਾਟਕ-ਰਸੀਆਂ : ਪਰ ਇਨ੍ਹਾਂ ਨੂੰ ਜ਼ਮੀਨ ਉਤੇ ਕਿਉਂ ਟਿਕਾਇਆ ਜਾਂਦਾ ਹੈ ?

ਮੰਚ-ਨਿਰਦੇਸ਼ਕ : ਤੁਸੀਂ ਇਕ ਅਜਿਹਾ ਪ੍ਰਸ਼ਨ ਪੁਛ ਰਹੇ ਹੋ ਜਿਸਦਾ ਉਤਰ ਮੰਚ-ਸੁਧਾਰਕਾਂ ਨੂੰ ਸਮਝ ਨਹੀਂ ਆਉਂਦਾ ਰਿਹਾ। ਕਿਸੇ ਨੂੰ ਇਸ ਪ੍ਰਸ਼ਨ ਦਾ ਉੱਤਰ ਨਹੀਂ ਸੁਝਿਆ ਕਿਉਂਕਿ ਇਸ ਪ੍ਰਸ਼ਨ ਦਾ ਕੋਈ ਉਤਰ ਹੈ ਹੀ ਨਹੀਂ। ਨਾ ਇਸ ਪ੍ਰਸ਼ਨ ਦਾ ਕਦੇ ਕੋਈ ਉਤਰ ਲਭਿਆ ਹੈ ਨਾ ਹੀ ਅਗੋਂ ਲਭੇਗਾ। ਸਭ ਤੋਂ ਸੌਖਾ ਅਤੇ ਸੰਭਵ ਤਰੀਕਾ ਇਹ ਹੈ ਕਿ ਇਨ੍ਹਾਂ ਰੋਸ਼ਨੀਆਂ ਨੂੰ ਮੰਚ ਉਤੋਂ ਪਰ੍ਹੇ ਕਰ ਦੇਈਏ ਅਤੇ ਇਨ੍ਹਾਂ ਬਾਰੇ ਚਰਚਾ ਦਾ ਭੋਗ ਪਾ ਦੇਈਏ। ਨਾ ਰੋਸ਼ਨੀਆਂ ਹੋਣ ਅਤੇ ਨਾ ਹੀ ਇਨ੍ਹਾਂ ਬਾਰੇ ਕੋਈ ਪ੍ਰਸ਼ਨ ਉਠੇ। ਇਨ੍ਹਾਂ ਰੋਸ਼ਨੀਆਂ ਬਾਰੇ ਕੋਈ ਵੀ ਵਿਅਕਤੀ ਸੰਤੋਖਜਨਕ ਉੱਤਰ ਨਹੀਂ ਦੇ ਸਕਿਆ। ਬੱਚਿਆਂ ਨੂੰ ਤਾਂ ਇਹ ਰੋਸ਼ਨੀਆਂ ਇਕ ਅਚੰਭਾ ਪ੍ਰਤੀਤ ਹੁੰਦੀਆਂ ਹਨ। ਲੋਕ ਕਹਿੰਦੇ ਹਨ ਕਿ ਇਕ ਵਾਰੀ ਬਾਲੜੀ ਨੈਨਸੀ ਲੇਕ ਆਪਣੇ ਪਿਤਾ ਨਾਲ ਡਰੱਰੀ ਲੇਨ ਦੇ ਥੀਏਟਰ ਵਿਚ ਗਈ ਤੇ ਉਥੇ ਫੁਟ ਲਾਈਟਾਂ ਨੂੰ ਵੇਖ ਕੇ ਉਸ ਨੂੰ ਹੈਰਾਨੀ ਹੋਈ ਸੀ। ਬਾਲੜੀ ਨੈਨਸੀ ਨੇ ਦੁਖੀ ਹੋ ਕੇ ਕਿਹਾ ਸੀ :

"ਲਾਈਟਾਂ ਦੀ ਇਸ ਲੰਮੀ ਕਤਾਰ ਨੂੰ ਵੇਖ ਵੇਖ ਕੇ ਅਤੇ ਇਨ੍ਹਾਂ ਦੀ ਰੋਸ਼ਨੀ ਨੂੰ ਵੇਖ ਕੇ ਮੇਰੀਆਂ ਅੱਖਾਂ ਚੁੰਧਿਆ ਗਈਆਂ ਹਨ। ਮੈਨੂੰ ਸਮਝ ਨਹੀਂ ਆਉਂਦੀ ਕਿ ਇਨ੍ਹਾਂ ਰੋਸ਼ਨੀਆਂ ਨੂੰ ਜ਼ਮੀਨ ਉਤੇ ਕਿਉਂ ਰਖਿਆ ਹੋਇਆ ਹੈ।"

ਇਹ ਗੱਲ 1812 ਦੀ ਹੈ ਅਤੇ ਇਹੀ ਪ੍ਰਸ਼ਨ ਅਜ ਵੀ ਉੱਤਰ ਲਈ ਪੁਕਾਰ ਰਿਹਾ ਹੈ।

ਨਾਟਕ-ਰਸੀਆ : ਮੇਰੇ ਇਕ ਅਦਾਕਾਰ ਦੋਸਤ ਨੇ ਦਸਿਆ ਸੀ ਕਿ ਜੇ ਇਹ ਫੁਟ ਲਾਈਟਾਂ ਨਾ ਹੋਣ ਤਾਂ ਅਦਾਕਾਰਾਂ ਦੇ ਚਿਹਰੇ ਕੋਝੇ ਅਤੇ ਕਰੂਪ ਵਿਖਾਈ ਦੇਣਗੇ।

ਮੰਚ-ਨਿਰਦੇਸ਼ਕ : ਇਹ ਟਿਪਣੀ ਉਸ ਵਿਅਕਤੀ ਦੀ ਹੈ ਜਿਸ ਨੇ ਚਿਹਰਿਆਂ ਅਤੇ ਸਰੀਰਾਂ ਨੂੰ ਉਭਾਰਨ ਲਈ ਫੁਟ ਲਾਈਟਾਂ ਤੋਂ ਇਲਾਵਾ ਕੋਈ ਹੋਰ ਸਾਧਨ ਸੰਭਵ ਨਹੀਂ ਸਮਝਿਆ। ਕੋਈ ਸੋਚਣ ਦਾ ਉਪਰਾਲਾ ਹੀ ਨਹੀਂ ਕਰਦਾ ਅਤੇ ਨਾ ਹੀ ਕੋਈ ਇਸ ਪਾਸੇ ਧਿਆਨ ਦਿੰਦਾ ਹੈ ਕਿ ਇਸ ਕਲਾ ਦੇ ਕਈ ਹੋਰ ਪੱਖ ਹਨ ਜਿਹੜੇ ਉਦੇਸ਼ ਪੂਰਤੀ ਵਿਚ ਸਹਾਇਕ ਹੋ ਸਕਦੇ ਹਨ। ਅਦਾਕਾਰਾਂ ਦੇ ਚਿਹਰੇ-ਮੁਹਰੇ ਨੂੰ ਉਭਾਰਨ ਲਈ ਹੋਰ ਕਈ ਢੰਗ-ਤਰੀਕੇ ਵਰਤੇ ਜਾ ਸਕਦੇ ਹਨ।

ਨਾਟਕ-ਰਸੀਆ : ਤੁਹਾਡਾ ਅਰਥ ਇਹ ਹੋਇਆ ਕਿ ਅਦਾਕਾਰ ਆਪਣੀ ਕਲਾ ਦੇ ਹੋਰ ਪੱਖਾਂ ਪ੍ਰਤੀ ਸੁਚੇਤ ਨਹੀਂ ਜਾਂ ਉਨ੍ਹਾਂ ਵਲ ਧਿਆਨ ਨਹੀਂ ਦਿੰਦੇ।

ਮੰਚ-ਨਿਰਦੇਸ਼ਕ : ਅਕਸਰ ਅਦਾਕਾਰ ਇਸ ਪਾਸੇ ਵਲ ਧਿਆਨ ਨਹੀਂ ਦਿੰਦੇ ਅਤੇ ਬਹੁਤੇ ਤਾਂ ਇਸ ਪਾਸੇ ਧਿਆਨ ਨਾ ਦੇਣਾ ਆਪਣਾ ਧਰਮ ਸਮਝਦੇ ਹਨ। ਸੱਚ ਤਾਂ ਇਹ ਹੈ ਜੇ ਕੋਈ ਕਲਾਕਾਰ ਜਾਂ ਅਦਾਕਾਰ ਆਪਣੀ ਕਲਾ ਦੇ ਵਿਭਿੰਨ ਪਖਾਂ ਵਲ ਗੰਭੀਰਤਾ ਨਾਲ ਧਿਆਨ ਦੇਣ ਲਗ ਪਏ ਤਾਂ ਉਹ ਅਦਾਕਾਰੀ ਦੇ ਖੇਤਰ ਵਿਚ ਪਛੜ ਜਾਵੇਗਾ ਅਤੇ ਅੰਤ ਨੂੰ ਅਦਾਕਾਰੀ ਤਿਆਗ ਕੇ ਮੰਚ-ਪ੍ਰਬੰਧਕ ਹੋ ਨਿਬੜੇਗਾ। ਇਵੇਂ ਉਹ ਅਦਾਕਾਰੀ ਦੇ

ਇਕਹਿਰੇ ਕਾਰਜ ਦੀ ਥਾਂ ਸਮੁੱਚੀ ਮੰਚ ਕਲਾ ਦਾ ਗਿਆਤਾ ਹੋ ਨਿਬੜੇਗਾ। ਮੰਚ ਕਲਾ ਬਹੁਤ ਵਿਸ਼ਾਲ ਹੈ ਜਦੋਂ ਕਿ ਅਦਾਕਾਰੀ ਤਾਂ ਉਸ ਦਾ ਕੇਵਲ ਇਕ ਪੱਖ ਹੈ।

ਨਾਟਕ-ਰਸੀਆ : ਮੇਰੇ ਉਸ ਕਲਾਕਾਰ-ਅਦਾਕਾਰ ਦੋਸਤ ਨੇ ਇਹ ਵੀ ਦਸਿਆ ਸੀ ਕਿ ਜੇ ਫੁਟ ਲਾਈਟਾਂ ਹਟਾ ਦਿਤੀਆਂ ਜਾਣ ਤਾਂ ਦਰਸ਼ਕ ਉਸ ਦੇ ਚਿਹਰੇ ਉਤੇ ਉਭਰਦੇ ਭਾਵਾਂ ਨੂੰ ਨਹੀਂ ਵੇਖ ਸਕਣਗੇ।

ਮੰਚ-ਨਿਰਦੇਸ਼ਕ : ਜੇ ਇਹ ਗੱਲ ਹੈਨਰੀ ਇਰਵਿੰਗ ਜਾਂ ਈਲੀਆਨੋਰਾ ਡੂਨ ਨੇ ਕਹੀ ਹੁੰਦੀ ਤਾਂ ਇਸ ਦਾ ਕੋਈ ਅਰਥ ਹੁੰਦਾ। ਆਮ ਸਾਧਾਰਣ ਅਦਾਕਾਰ ਦਾ ਚਿਹਰਾ ਜਾਂ ਤਾਂ ਭਾਵਾਂ ਨਾਲ ਲਦਿਆ ਹੁੰਦਾ ਹੈ ਜਾਂ ਬਿਲਕੁਲ ਸੱਖਣਾ। ਸਾਧਾਰਣ ਅਦਾਕਾਰ ਦੇ ਹਿੱਤ ਵਿਚ ਤਾਂ ਇਹੀ ਹੋਵੇਗਾ ਕਿ ਉਹ ਆਪਣਾ ਕਾਰਜ ਸਭ ਪ੍ਰਕਾਰ ਦੀਆਂ ਰੋਸ਼ਨੀਆਂ ਤੋਂ ਬਿਨਾਂ ਅਰਥਾਤ ਹਨੇਰੇ ਵਿਚ ਹੀ ਕਰਨ। ਆਰੰਭ ਵਿਚ ਰੰਗ ਮੰਚ ਨੂੰ ਗੋਲ ਅਤੇ ਤਿਕੋਨੇ ਝਾੜ-ਫਨੂਸਾਂ ਨਾਲ ਰੁਸ਼ਨਾਇਆ ਜਾਂਦਾ ਸੀ। ਇਹ ਝਾੜ-ਫਨੂਸ ਅਦਾਕਾਰਾਂ ਅਤੇ ਦਰਸ਼ਕਾਂ ਦੇ ਸਿਰਾਂ ਦੇ ਉਪਰ ਹੁੰਦੇ ਸਨ। ਫੁਟ ਲਾਈਟਾਂ ਦੇ ਵਿਸ਼ੇਸ਼ੱਗ ਸੈਲਰ ਅਨੁਸਾਰ ਫੁਟ ਲਾਈਟਾਂ ਦਾ ਰਿਵਾਜ ਉਨ੍ਹਾਂ ਆਮ ਸਾਧਾਰਣ ਮੰਚ-ਘਰਾਂ ਨੇ ਪਾਇਆ ਸੀ ਜਿਹੜੇ ਮਹਿੰਗੇ ਝਾੜ-ਫਨੂਸਾਂ ਦਾ ਖਰਚਾ ਬਰਦਾਸ਼ਤ ਨਹੀਂ ਕਰ ਸਕਦੇ ਸਨ। ਇਸ ਲਈ ਉਨ੍ਹਾਂ ਨੇ ਰੰਗ-ਮੰਚ ਦੇ ਅਗੇ ਜ਼ਮੀਨ ਉਤੇ ਮੋਮਬੱਤੀਆਂ ਬਾਲ ਕੇ ਰਖਣ ਦਾ ਰਿਵਾਜ ਪਾਇਆ। ਮੈਂ ਸੈਲਰ ਦੀ ਇਸ ਗੱਲ ਨਾਲ ਸਹਿਮਤ ਹਾਂ। ਮੇਰਾ ਵਿਚਾਰ ਹੈ ਕਿ ਇਹ ਤਬਦੀਲੀ ਵਧੇਰੇ ਪੈਸੇ ਦਆਉਣ ਦੀ ਬਿਰਤੀ ਵਿਚੋਂ ਉਪਜੀ ਹੈ। ਮੈਂ ਸਮਝਦਾ ਹਾਂ ਕਿ ਰੰਗਮੰਚ ਦਾ ਕੋਈ ਸੱਚਾ ਸ਼ਰਧਾਲੂ ਅਜਿਹੀ ਮੂਰਖਤਾ ਭਰੀ ਤਬਦੀਲੀ ਅਰਥਾਤ ਫੁਟ ਲਾਈਟਾਂ ਦੀ ਵਰਤੋਂ ਨਹੀਂ ਸੋਚ ਸਕਦਾ ਸੀ। ਤੁਸੀਂ ਸਹਿਜੇ ਹੀ ਵੇਖ ਲਿਆ ਹੋਵੇਗਾ ਕਿ ਵਧੇਰੇ ਪੈਸੇ ਕਮਾਉਣ ਦੀ ਬਿਰਤੀ ਨੇ ਰੰਗਮੰਚ ਨੂੰ ਨੁਕਸਾਨ ਪਹੁੰਚਾਇਆ ਹੈ। ਜੇ ਸਮਾਂ ਹੋਇਆਂ ਤਾਂ, ਨਾਟਕ ਨੂੰ ਬਾਕਸ-ਆਫਿਸ ਅਰਥਾਤ ਵਧੇਰੇ ਤੋਂ ਵਧੇਰੇ ਕਮਾਈ ਦਾ ਸਾਧਨ ਬਣਾਉਣ ਦੀ ਬਿਰਤੀ ਨੇ ਜਿਹੜੀ ਹਾਨੀ ਪਹੁੰਚਾਈ ਹੈ ਉਸ ਬਾਰੇ ਵਿਸਥਾਰ ਨਾਲ ਦਸਾਂਗਾ। ਇਸ ਬਿਰਤੀ ਨੇ ਮੰਚ-ਕਲਾ ਨੂੰ ਹੜੱਪ ਲਿਆ ਹੈ। ਆਉ ਅਸੀਂ ਫੁਟ ਲਾਈਟਾਂ ਜਾਂ ਅਦਾਕਾਰਾਂ ਦੇ ਚਿਹਰੇ ਦੇ ਹਾਵਾਂ ਭਾਵਾਂ ਦੀ ਥਾਂ ਇਕ ਹੋਰ ਵਧੇਰੇ ਮਹੱਤਵਪੂਰਨ ਅਤੇ ਗੰਭੀਰ ਪ੍ਰਸ਼ਨ ਵਿਚਾਰੀਏ। ਕੁਝ ਚਿਰ ਪਹਿਲਾਂ ਅਸੀਂ ਮੰਚ-ਪ੍ਰਬੰਧਕ ਦੇ ਅਨੇਕਾਂ ਕਾਰਜਾਂ ਦਾ ਉਲੇਖ ਕਰਦਿਆਂ



(ਜਿਵੇਂ ਦ੍ਰਿਸ਼, ਪਹਿਰਾਵਾ, ਰੋਸ਼ਨੀ-ਪ੍ਰਬੰਧ) ਅਦਾਕਾਰਾਂ ਦੀਆਂ ਸਰੀਰਕ ਹਰਕਤਾਂ ਅਤੇ ਵਾਰਤਾਲਾਪਾਂ ਦੀ ਕਲਾਤਮਕ ਵਰਤੋਂ ਬਾਰੇ ਸੰਕੇਤ ਕੀਤਾ ਸੀ। ਤੁਸੀਂ ਉਸ ਸਮੇਂ ਹੈਰਾਨੀ ਪ੍ਰਗਟਾਈ ਸੀ ਕਿ ਮੰਚ-ਪ੍ਰਬੰਧਕ ਅਦਾਕਾਰਾਂ ਦੀ ਸਰੀਰਕ ਹਿੱਲ-ਜੁੱਲ ਅਤੇ ਬੋਲ-ਬਾਣੀ ਉਤੇ ਵੀ ਨਿਯੰਤਰਣ ਰਖਦਾ ਹੈ ਅਤੇ ਅਦਾਕਾਰਾਂ ਨੂੰ ਆਪ-ਹੁਦਰੇਪਣ ਤੋਂ ਰੋਕਦਾ ਹੈ। ਤੁਸੀਂ ਆਪ ਦਸੋ ਕਿ ਕੀ ਕੋਈ ਮੰਚ ਪ੍ਰਬੰਧਕ ਮਿਹਨਤ ਨਾਲ ਕਮਾਏ ਹੋਏ ਸੰਜੁਗਤ ਪ੍ਰਭਾਵ ਨੂੰ ਕਿਸੇ ਅਦਾਕਾਰ ਦੀ ਅਚਾਨਕ ਕੀਤੀ ਮਨਮਾਨੀ ਨਾਲ ਖੇਰੂੰ-ਖੇਰੂੰ ਹੋਣ ਦੇਵੇਗਾ?

ਨਾਟਕ-ਰਸੀਆ : ਅਦਾਕਾਰ ਅਜਿਹਾ ਕਿਵੇਂ ਕਰ ਸਕਦਾ ਹੈ? ਮੈਂ ਤੁਹਾਡਾ ਇਸ਼ਾਰਾ ਸਮਝਦਾ ਹਾਂ, ਪਰ ਮੈਂ ਪੂਰੀ ਤਰ੍ਹਾਂ ਸਪਸ਼ਟ ਭਾਂਤ ਨਹੀਂ ਸਮਝ ਸਕਿਆ ਕਿ ਕੋਈ ਅਦਾਕਾਰ ਇਕੱਲਾ ਅਜਿਹਾ ਕਿਵੇਂ ਕਰ ਸਕਦਾ ਹੈ?

ਮੰਚ-ਨਿਰਦੇਸ਼ਕ : ਉਹ ਅਚੇਤ ਹੀ ਅਜਿਹਾ ਕਰ ਸਕਦਾ ਹੈ, ਉਸ ਨੂੰ ਕੋਈ ਉਚੇਚਾ ਯਤਨ ਕਰਨ ਦੀ ਲੋੜ ਨਹੀਂ, ਉਸ ਦੇ ਬੇ-ਧਿਆਨੇ ਹੋਣ ਨਾਲ ਹੀ ਨਾਟਕ ਢਹਿ-ਢੇਰੀ ਹੋ ਸਕਦਾ ਹੈ। ਕੋਈ ਅਦਾਕਾਰ ਜਾਣ ਬੁਝ ਕੇ ਨਾਟਕ ਦੇ ਪ੍ਰਵਾਹ ਵਿਚ ਕੋਈ ਵਿਘਨ ਨਹੀਂ ਪਾਉਂਦਾ ਪਰ ਉਸ ਤੋਂ ਇਹ ਸਭ ਕੁਝ ਅਣਜਾਣੇ ਹੀ ਹੋ ਜਾਦਾ ਹੈ। ਕਈ ਅਦਾਕਾਰ ਤਾਂ ਇਤਨੀ ਸੂਝ ਵਾਲੇ ਹੁੰਦੇ ਹਨ ਕਿ ਉਹ ਵਿਗੜਦੀ ਜਾਂਦੀ ਸਥਿਤੀ ਨੂੰ ਸੰਭਾਲ ਲੈਂਦੇ ਹਨ ਪਰ ਕਈ ਅਜਿਹੇ ਹੁੰਦੇ ਹਨ ਕਿ ਉਹ ਲੰਮੇ ਅਭਿਆਸ ਦੇ ਬਾਵਜੂਦ ਆਪਣਾ ਕਾਰਜ ਨਹੀਂ ਕਰ ਸਕਦੇ ਅਤੇ ਉਹ ਨਾਟਕ ਦੇ ਸਮੁੱਚੇ ਤਾਣੇ-ਬਾਣੇ ਵਿਚ ਉਲਝ ਕੇ ਰਹਿ ਜਾਂਦੇ ਹਨ। ਅਜਿਹੇ ਅਦਾਕਾਰਾਂ ਨੂੰ ਮੰਚ-ਪ੍ਰਬੰਧਕ ਦੀਆਂ ਹਦਾਇਤਾਂ ਮੰਨਣੀਆਂ ਪੈਂਦੀਆਂ ਹਨ ਕਿਉਂਕਿ ਉਹ ਆਪਣੇ ਤੌਰ ਉਤੇ ਨਾਟਕ ਨਾਲ ਇਕ-ਸੁਰ ਨਹੀਂ ਹੋ ਸਕਦੇ ਹੁੰਦੇ।

ਨਾਟਕ-ਰਸੀਆ : ਇਸ ਦਾ ਅਰਥ ਇਹ ਹੋਇਆ ਕਿ ਤੁਸੀਂ ਕਿਸੇ ਨਿਪੁੰਨ ਕਲਾਕਾਰ ਨੂੰ ਵੀ ਆਪਣੀ ਇੱਛਾ ਜਾਂ ਸਮਝ ਅਨੁਸਾਰ ਅਦਾਕਾਰੀ ਦੀ ਆਗਿਆ ਨਹੀਂ ਦਿੰਦੇ?

ਮੰਚ-ਨਿਰਦੇਸ਼ਕ : ਬਿਲਕੁਲ ਨਹੀਂ। ਨਿਪੁੰਨ ਅਦਾਕਾਰਾਂ ਨੂੰ ਤਾਂ ਵਧੇਰੇ ਸੁਹਿਰਦਤਾ ਨਾਲ ਮੰਚ-ਪ੍ਰਬਧਕ ਦੀਆਂ ਹਦਾਇਤਾਂ ਉਤੇ ਅਮਲ ਕਰਨਾ ਚਾਹੀਦਾ ਹੈ, ਹਦਾਇਤਾਂ ਦਾ ਪਾਲਣ ਕਰਨ ਕਰਕੇ ਹੀ ਨਿਪੁੰਨ ਕਲਾਕਾਰ ਜਾਂ ਅਦਾਕਾਰ ਨਾਟਕ ਦੀ ਭਾਵਕ-ਚੂਲ ਹੋ ਨਿਬੜਦੇ ਹਨ, ਉਨ੍ਹਾਂ ਰਾਹੀਂ ਨਾਟਕ ਧੜਕਣ ਲਗ ਪੈਂਦਾ ਹੈ।

ਨਾਟਕ-ਰਸੀਆ : ਕੀ ਇਸ ਗੱਲ ਨੂੰ ਨਿਪੁੰਨ ਅਦਾਕਾਰ ਸਮਝਦੇ ਹਨ ਅਤੇ ਸਵੀਕਾਰ ਕਰ

ਲੈਂਦੇ ਹਨ ?

ਮੰਚ-ਨਿਰਦੇਸ਼ਕ : ਜੀ ਹਾਂ । ਪਰ ਇਹ ਤਾਂ ਹੀ ਸੰਭਵ ਹੁੰਦਾ ਹੈ ਜੇ ਉਹ ਇਹ ਤੱਥ ਸਮਝ ਲੈਣ ਕਿ ਆਧੁਨਿਕ ਰੰਗਮੰਚ ਵਿਚ ਨਾਟਕ ਅਤੇ ਉਸ ਦੀ ਸਹੀ ਵਿਆ-ਖਿਆ ਮਹੱਤਵਪੂਰਨ ਹਨ । ਇਸ ਨੁਕਤੇ ਦੀ ਮੈਂ ਵਿਸਥਾਰ ਨਾਲ ਵਿਆਖਿਆ ਕਰਨੀ ਚਾਹੁੰਦਾ ਹਾਂ । ਉਦਾਹਰਣ ਵਜੋਂ ਰੋਮੀਓ ਅਤੇ ਜੂਲੀਅਟ ਦਾ ਨਾਟਕ ਲੈਂਦੇ ਹਾਂ । ਅਸੀਂ ਇਹ ਨਾਟਕ ਪੜ੍ਹਿਆ ਹੈ, ਇਸ ਦਾ ਅਧਿਐਨ ਕੀਤਾ ਹੈ, ਦ੍ਰਿਸ਼ ਤਿਆਰ ਕੀਤਾ ਹੈ ਅਤੇ ਪਹਿਰਾਵਾ ਨਿਰਧਾਰਿਤ ਕਰ ਚੁਕੇ ਹਾਂ । ਰੋਸ਼ਨੀਆਂ ਦਾ ਨਿਰਣਾ ਵੀ ਹੋ ਚੁੱਕਾ ਹੈ । ਇਸ ਉਪਰੰਤ ਸਾਡੇ ਅਦਾਕਾਰ ਨਾਟਕ ਦਾ ਅਭਿਆਸ ਆਰੰਭ ਕਰਦੇ ਹਨ । ਵੀਰੋਨਾ ਸ਼ਹਿਰ ਦੀ ਧੂੜਾਂ ਪੁਟਦੀ, ਗਾਲ੍ਹਾਂ ਕਢਦੀ, ਲੜਦੀ-ਝਗੜਦੀ, ਕਤਲ-ਆਮ ਕਰਦੀ ਭੀੜ ਸਾਡੇ ਸਾਮ੍ਹਣੇ ਉਭਰਦੀ ਹੈ । ਅਸੀਂ ਇਹ ਵੇਖਕੇ ਭੈਭੀਤ ਹੋ ਜਾਂਦੇ ਹਾਂ ਕਿ ਫੁਲਾਂ ਨਾਲ ਲੱਦੇ ਇਸ ਸੋਹਣੇ-ਸੁਨੱਖੇ ਸ਼ਹਿਰ ਵਿਚ ਬਦਲੇ ਦੀ ਜ਼ਹਿਰ ਨਾਲ ਉਬਲਦੇ ਲੋਕ ਮਈ ਦਿਵਸ ਵਿਚ ਚਰਚ ਦੇ ਬੂਹੇ ਭੰਨਣ ਅਤੇ ਅਜਿਹੇ ਘਰ ਦੀਆਂ ਬਾਰੀਆਂ ਉਖਾੜਨ ਵਿਚ ਰੁਝੇ ਹੋਏ ਹਨ ਜਿਨ੍ਹਾਂ ਦੇ ਅੰਦਰ ਹੁਣੇ ਹੁਣੇ ਇਕ ਬੱਚੀ ਨੇ ਜਨਮ ਲਿਆ ਹੈ । ਇਸ ਭੀੜ ਦੇ ਪਿਛੇ ਅਸੀਂ ਮੋਂਟੈਗ ਦੇ ਉਸ ਪੁੱਤਰ ਨੂੰ ਵੇਖਦੇ ਹਾਂ ਜਿਸ ਦਾ ਨਾਂ ਰੋਮੀਓ ਹੈ ਅਤੇ ਜਿਸ ਨੇ ਜੂਲੀਅਟ ਨਾਲ ਪਿਆਰ ਕਰਨਾ ਹੈ ਅਤੇ ਇਕ ਅਮਰ ਪ੍ਰੇਮੀ ਵਾਂਗ ਉਭਰਨਾ ਹੈ । ਇਵੇਂ ਜਿਸ ਕਿਸੇ ਨੇ ਵੀ ਰੋਮੀਓ ਦਾ ਰੋਲ ਨਿਭਾਉਣਾ ਹੈ ਉਸ ਨੇ ਇਸ ਸਮੁੱਚੀ ਬੁਣਤੀ ਦਾ ਇਕ ਭਾਗ ਬਣਨਾ ਹੈ, ਉਸ ਨੇ ਇਸ ਭੀੜ ਦਾ ਇਕ ਅੰਗ ਬਣਨਾ ਹੈ । ਉਸ ਨੇ ਸਾਰੇ ਕਾਰਜ ਦੇ ਤਾਣੇ ਵਿਚ ਪੇਟੇ ਵਾਂਗ ਰਲ ਜਾਣਾ ਹੈ । ਉਸ ਨੇ ਇਕ ਖਾਸ ਅੰਦਾਜ਼ ਨਾਲ ਸਾਡੀਆਂ ਅੱਖਾਂ ਸਾਮ੍ਹਣੇ ਆਉਣਾ ਹੈ, ਉਸ ਨੇ ਇਕ ਵਿਸ਼ੇਸ਼ ਢੰਗ ਨਾਲ ਸਾਡੇ ਅੱਗਿਓਂ ਲੰਘਣਾ ਹੈ । ਉਸ ਦੀਆਂ ਅੱਖਾਂ, ਉਸ ਦੇ ਅੰਗ, ਉਸ ਦੇ ਪੈਰ, ਉਸ ਦਾ ਸਮੁੱਚਾ ਸਰੀਰ, ਸਮੁੱਚੇ ਕਾਰਜ ਨਾਲ ਇਕ ਸੁਰ ਹੋਣੇ ਚਾਹੀਦੇ ਹਨ । ਇਵੇਂ ਕੋਈ ਵੀ ਅਦਾਕਾਰ ਆਪਣੀ ਮਨਮਾਨੀ ਨਹੀਂ ਕਰ ਸਕਦਾ, ਆਪਣਾ ਵੱਖਰਾ ਰਾਗ ਨਹੀਂ ਅਲਾਪ ਸਕਦਾ, ਆਪਣੀ ਵੱਖਰੀ ਹੋਂਦ ਸਥਾਪਤ ਨਹੀਂ ਕਰ ਸਕਦਾ । ਅਜਿਹਾ ਕਰਨ ਨਾਲ ਉਹ ਬੇਸੁਰਾ ਹੋ ਜਾਵੇਗਾ । ਉਸ ਦੇ ਚੰਗੇ ਤੋਂ ਚੰਗੇ ਖਿਆਲ ਵੀ ਨਾਟਕ ਦੇ ਤਾਣੇ-ਪੇਟੇ ਵਿਚ ਰੱਚ-ਮਿਚ ਨਹੀਂ ਸਕਣਗੇ ਅਤੇ ਮੰਚ-ਪ੍ਰਬੰਧਕ ਦੀ ਕਿਆਸੀ ਦੁਨੀਆਂ ਵਿਚ ਉਹ ਗੁਆਚੇ-ਗੁਆਚੇ ਅਤੇ ਓਪਰੇ-ਓਪਰੇ ਪ੍ਰਤੀਤ ਹੋਣਗੇ ।



ਨਾਟਕ-ਰਸੀਆ : ਇਸ ਦਾ ਅਰਥ ਇਹ ਹੋਇਆ ਕਿ ਭਾਵੇਂ ਕੋਈ ਕਿਤਨਾ ਹੀ ਨਿਪੁੰਨ ਅਦਾਕਾਰ ਰੋਮੀਓ ਦੀ ਭੂਮਿਕਾ ਨਿਭਾ ਰਿਹਾ ਹੋਵੇ, ਉਸ ਨੂੰ ਮੰਚ-ਪ੍ਰਬੰਧਕ ਦੀ ਮਰਜ਼ੀ ਅਨੁਸਾਰ ਵਿਚਰਨਾ ਪਵੇਗਾ ।

ਮੰਚ-ਨਿਰਦੇਸ਼ਕ : ਨਿਰਸੰਦੇਹ । ਕੋਈ ਕਲਾਕਾਰ ਜਿਤਨਾ ਵਧੇਰੇ ਨਿਪੁੰਨ ਅਤੇ ਸਮਝਦਾਰ ਹੋਵੇਗਾ ਅਤੇ ਉਸ ਦੀ ਸੂਝ ਜਿਤਨੀ ਵਧੇਰੇ ਡੂੰਘੀ ਅਤੇ ਵਿਸ਼ਾਲ ਹੋਵੇਗੀ ਉਤਨਾ ਹੀ ਉਸ ਲਈ ਮੰਚ-ਪ੍ਰਬੰਧਕ ਦੀ ਮਰਜ਼ੀ ਅਨੁਸਾਰ ਵਿਚਰਨਾ ਸੌਖਾ ਅਤੇ ਸਹਿਜ ਹੋਵੇਗਾ । ਮੈਂ ਵਿਸ਼ੇਸ਼ ਤੌਰ ਉਤੇ ਉਸ ਰੰਗਮੰਚ ਦੀ ਗਲ ਕਰ ਰਿਹਾ ਹਾਂ ਜਿਸ ਦੇ ਸਾਰੇ ਅਦਾਕਾਰ ਨਿਪੁੰਨ ਹਨ ਅਤੇ ਜਿਸ ਦਾ ਮੰਚ-ਪ੍ਰਬੰਧਕ ਆਪਣੇ ਖੇਤਰ ਦਾ ਸਭ ਤੋਂ ਵੱਧ ਪ੍ਰਤਿਭਾਸ਼ੀਲ ਵਿਅਕਤੀ ਹੈ ।

ਨਾਟਕ-ਰਸੀਆ : ਇਸ ਦਾ ਅਰਥ ਕੀ ਇਹ ਨਹੀਂ ਕਿ ਮੰਚ-ਪ੍ਰਬੰਧਕ ਇਨ੍ਹਾਂ ਨਿਪੁੰਨ ਅਦਾਕਾਰਾਂ ਨੂੰ ਕਠ-ਪੁਤਲੀਆਂ ਬਣਾ ਦੇਵੇਗਾ ?

ਮੰਚ-ਨਿਰਦੇਸ਼ਕ : ਤੁਸੀਂ ਸਿਆਣਾ ਪ੍ਰਸ਼ਨ ਪੁੱਛਿਆ ਹੈ । ਕੱਠ-ਪੁਤਲੀ ਉਹੀ ਅਦਾਕਾਰ ਬਣੇਗਾ ਜਿਸ ਨੇ ਆਪਣੀ ਕਲਾ ਵਿਚ ਅਜੇ ਨਿਪੁੰਨਤਾ ਪ੍ਰਾਪਤ ਨਹੀਂ ਕੀਤੀ ਅਰਥਾਤ ਜਿਹੜਾ ਆਪਣੇ ਆਪ ਵਿਚ ਅਜੇ ਵਿਸ਼ਵਾਸ਼ ਨਹੀਂ ਕਰ ਸਕਿਆ । ਇਕ ਕੱਠ-ਪੁਤਲੀ ਕੇਵਲ ਕੱਠ-ਪੁਤਲੀਆਂ ਦੇ ਤਮਾਸ਼ੇ ਲਈ ਹੀ ਹੁੰਦੀ ਹੈ ਪਰ ਰੰਗਮੰਚ ਲਈ ਸਾਨੂੰ ਕੱਠ-ਪੁਤਲੀਆਂ ਨਹੀਂ ਜਿਉਂਦੇ-ਜਾਗਦੇ-ਧੜਕਦੇ-ਸੋਚਦੇ ਅਦਾਕਾਰ ਚਾਹੀਦੇ ਹਨ । ਕਈ ਅਦਾਕਾਰ ਸਮਝਦੇ ਹਨ ਕਿ ਮੰਚ-ਪ੍ਰਬੰਧਕ ਉਨ੍ਹਾਂ ਨੂੰ ਪੁਤਲੀਆਂ ਬਣਾ ਰਿਹਾ ਹੈ । ਉਨ੍ਹਾਂ ਨੂੰ ਪ੍ਰਤੀਤ ਹੁੰਦਾ ਕਿ ਮੰਚ-ਪ੍ਰਬੰਧਕ ਉਨ੍ਹਾਂ ਨੂੰ ਆਪਣੇ ਇਸ਼ਾਰਿਆਂ ਉਤੇ ਨਚਾਉਣਾ ਚਾਹੁੰਦਾ ਹੈ । ਉਹ ਇਸ ਗਲ ਦਾ ਬੁਰਾ ਮਨਾਉਂਦੇ ਹਨ ਅਤੇ ਇਸ ਨੂੰ ਆਪਣਾ ਅਪਮਾਨ ਸਮਝਦੇ ਹਨ ।

ਨਾਟਕ-ਰਸੀਆ : ਮੈਨੂੰ ਇਸ ਗਲ ਦੀ ਸਮਝ ਪੈ ਗਈ ਹੈ ।

ਮੰਚ-ਨਿਰਦੇਸ਼ਕ : ਕੀ ਤੁਸੀਂ ਇਹ ਵੀ ਸਮਝ ਗਏ ਹੋ ਕਿ ਅਦਾਕਾਰਾਂ ਨੂੰ ਮੰਚ-ਪ੍ਰਬੰਧਕ ਦੇ ਨਿਰਦੇਸ਼ਾਂ ਅਨੁਸਾਰ ਕਾਰਜ ਕਰਨਾ ਚਾਹੀਦਾ ਹੈ ? ਤੁਸੀਂ ਕਿਸੇ ਸਮੁੰਦਰੀ ਜਹਾਜ਼ ਉਤੇ ਕਰਮਚਾਰੀਆਂ ਦੇ ਕਪਤਾਨ ਨਾਲ ਸੰਬੰਧਾਂ ਦਾ ਜੇ ਕਿਆਸ ਕਰ ਸਕੋ ਤਾਂ ਮੰਚ-ਪ੍ਰਬੰਧ ਵੀ ਸਹਿਜੇ ਹੀ ਸਮਝ ਜਾਵੋਗੇ । ਕੀ ਤੁਸੀਂ ਜਾਣਦੇ ਹੋ ਕਿ ਸਮੁੰਦਰੀ ਜਹਾਜ਼ ਦੇ ਕਿਹੜੇ ਕਿਹੜੇ ਕਰਮਚਾਰੀ ਹੁੰਦੇ ਹਨ ?

ਨਾਟਕ-ਰਸੀਆ : ਕਿਉਂ ਨਹੀਂ, ਕਪਤਾਨ ਹੁੰਦਾ ਹੈ । ਉਸ ਨੂੰ ਕਮਾਂਡਰ ਵੀ ਕਹਿੰਦੇ ਹਨ,

ਫਿਰ ਨੇਵੀਗੇਸ਼ਨ ਅਫ਼ਸਰ ਹੁੰਦਾ ਹੈ। ਇਵੇਂ ਹੀ ਕਰਮਚਾਰੀਆਂ ਦੇ ਹੋਰ ਅਨੇਕਾਂ ਦਰਜੇ ਹੁੰਦੇ ਹਨ।

ਮੰਚ-ਨਿਰਦੇਸ਼ਕ : ਸਮੁੰਦਰੀ ਜਹਾਜ਼ ਨੂੰ ਸੇਧ ਕੌਣ ਪ੍ਰਦਾਨ ਕਰਦਾ ਹੈ ?

ਨਾਟਕ ਰਸੀਆ : ਨਿਰਸੰਦੇਹ, ਪਤਵਾਰ।

ਮੰਚ-ਨਿਰਦੇਸ਼ਕ : ਹੋਰ ਵੀ ਕੋਈ ਹੁੰਦਾ ਹੋਵੇਗਾ ?

ਨਾਟਕ-ਰਸੀਆ : ਹਾਂ, ਚਾਲਕ ਹੁੰਦਾ ਹੈ ਜਿਹੜਾ ਸਟੀਅਰਿੰਗ ਘੁੰਮਾਉਂਦਾ ਹੈ।

ਮੰਚ ਨਿਰਦੇਸ਼ਕ : ਹੋਰ ਕੋਈ ?

ਨਾਟਕ-ਰਸੀਆ : ਇਸ ਚਾਲਕ ਦਾ ਕੋਈ ਪ੍ਰਬੰਧਕ ਵੀ ਹੁੰਦਾ ਹੈ।

ਮੰਚ-ਨਿਰਦੇਸ਼ਕ : ਉਹ ਕੌਣ ਹੁੰਦਾ ਹੈ ?

ਨਾਟਕ-ਰਸੀਆ : ਮਾਰਗ-ਨਿਰਦੇਸ਼ਕ

ਮੰਚ ਨਿਰਦੇਸ਼ਕ : ਇਸ ਮਾਰਗ-ਨਿਰਦੇਸ਼ਕ ਦਾ ਨਿਯੰਤਰਣ ਕੌਣ ਕਰਦਾ ਹੈ ?

ਨਾਟਕ-ਰਸੀਆ ; ਨਿਰਸੰਦੇਹ ਕਪਤਾਨ।

ਮੰਚ-ਨਿਰਦੇਸ਼ਕ : ਕੀ ਕੋਈ ਹੁਕਮ ਜਾਂ ਨਿਰਦੇਸ਼ ਜਾਂ ਆਦੇਸ਼ ਅਜਿਹਾ ਹੋ ਸਕਦਾ ਹੈ ਜਾਂ ਹੁੰਦਾ ਹੈ ਜਿਹੜਾ ਕਪਤਾਨ ਵਲੋਂ ਹੋਵੇ ਅਤੇ ਉਸ ਦੀ ਪਾਲਣਾ ਨਾ ਹੋਵੇ ? ਕੀ ਹੋਈ ਅਜਿਹਾ ਹੁਕਮ ਹੋਣਾ ਚਾਹੀਦਾ ਹੈ ?

ਨਾਟਕ-ਰਸੀਆ : ਨਹੀਂ, ਕੋਈ ਅਜਿਹਾ ਹੁਕਮ ਨਾ ਹੁੰਦਾ ਹੈ ਨਾ ਹੀ ਹੋਣਾ ਚਾਹੀਦਾ ਹੈ।

ਮੰਚ-ਨਿਰਦੇਸ਼ਕ : ਕੀ ਕਪਤਾਨ ਦੇ ਨਿਯੰਤਰਣ ਤੋਂ ਬਿਨਾਂ ਸਮੁੰਦਰੀ ਜਹਾਜ਼ ਆਪਣੀ ਮੰਜ਼ਿਲ ਤੇ ਅਪੜ ਸਕਦਾ ਹੈ ?

ਨਾਟਕ-ਰਸੀਆ : ਅਜਿਹਾ ਆਪ ਕਰਕੇ ਸੰਭਵ ਨਹੀਂ ਹੁੰਦਾ।

ਮੰਚ-ਨਿਰਦੇਸ਼ਕ : ਕੀ ਜਹਾਜ਼ ਦੇ ਕਰਮਚਾਰੀ ਕਪਤਾਨ ਅਤੇ ਉਸਦੇ ਅਧੀਨ ਅਫਸਰਾਂ ਦੇ ਆਦੇਸ਼ ਨਹੀਂ ਮੰਨਦੇ ?

ਨਾਟਕ-ਰਸੀਆ : ਆਦੇਸ਼ ਤਾਂ ਮੰਨੇ ਹੀ ਜਾਂਦੇ ਹਨ। ਆਦੇਸ਼ਾਂ ਦੀ ਪਾਲਣਾ ਤਾਂ ਹਰ ਹਾਲਤ ਵਿਚ ਕੀਤੀ ਜਾਂਦੀ ਹੈ।

ਮੰਚ-ਨਿਰਦੇਸ਼ਕ : ਖਿੜੇ-ਮੱਥੇ ਕਿ ਅਨ-ਮੰਨੇ ?

ਨਾਟਕ-ਰਸੀਆ : ਖਿੜੇ-ਮੱਥੇ।

ਮੰਚ-ਨਿਰਦੇਸ਼ਕ : ਕੀ ਇਸ ਨੂੰ ਅਨੁਸਾਸ਼ਨ ਨਹੀਂ ਕਹਿੰਦੇ ?

ਨਾਟਕ-ਰਸੀਆ : ਹਾਂ, ਇਸ ਨੂੰ ਅਨੁਸਾਸ਼ਨ ਕਿਹਾ ਜਾਂਦਾ ਹੈ।

ਮੰਚ-ਨਿਰਦੇਸ਼ਕ : ਇਹ ਅਨੁਸਾਸ਼ਨ ਕਿਵੇਂ ਉਪਜਦਾ ਹੈ ?

ਨਾਟਕ-ਰਸੀਆ : ਨੇਮਾਂ ਦੀ ਪਾਲਣਾ ਵਿਚੋਂ, ਆਦੇਸ਼ਾਂ ਨੂੰ ਮੰਨਣ ਵਿਚੋਂ।

ਮੰਚ-ਨਿਰਦੇਸ਼ਕ : ਅਨੁਸਾਸ਼ਨ ਦਾ ਪਹਿਲਾ ਨੇਮ ਆਦੇਸ਼ ਦੀ ਪਾਲਣਾ ਕਰਨਾ ਹੈ। ਕੀ ਇਵੇਂ ਨਹੀਂ ਹੁੰਦਾ ?



ਨਾਟਕ-ਰਸੀਆ : ਇਵੇਂ ਹੀ ਹੁੰਦਾ ਹੈ।

ਮੰਚ-ਨਿਰਦੇਸ਼ਕ : ਜੇ ਤੁਸੀਂ ਇਹ ਸਮਝ ਗਏ ਹੋ ਤਾਂ ਤੁਹਾਡੇ ਲਈ ਇਹ ਸਮਝਣਾ ਸੌਖਾ ਹੈ ਕਿ ਇਕ ਰੰਗਮੰਚ ਵੀ ਇਕ ਸਮੁੰਦਰੀ ਜਹਾਜ਼ ਵਾਂਗ ਹੁੰਦਾ ਹੈ, ਜਿਸ ਨੂੰ ਸੰਭਵ ਬਣਾਉਣ ਲਈ ਅਤੇ ਜੀਵਤ ਰਖਣ ਲਈ ਸੈਂਕੜੇ ਰੰਗਕਰਮੀ ਅਤੇ ਕਰਮਚਾਰੀ ਨਿਰੰਤਰ ਰੁਝੇ ਰਹਿੰਦੇ ਹਨ। ਸਮੁੰਦਰੀ ਜਹਾਜ਼ ਵਾਂਗ ਹੀ ਰੰਗਮੰਚ ਉਤੇ ਵੀ ਮੰਚ-ਪ੍ਰਬੰਧਕ ਦੇ ਆਦੇਸ਼ਾਂ ਅਤੇ ਨਿਰਦੇਸ਼ਾਂ ਦੀ ਅਵੱਗਿਆ ਨਾਲ ਗੜਬੜ ਵਾਪਰ ਸਕਦੀ ਹੈ। ਸਮੁੰਦਰੀ ਜਹਾਜ਼ ਉਤੇ ਬਗਾਵਤ ਦਾ ਡਰ ਬਣਿਆ ਰਹਿੰਦਾ ਹੈ ਅਤੇ ਇਸ ਨੂੰ ਟਾਲਣ ਲਈ ਪਹਿਲਾਂ ਹੀ ਪ੍ਰਬੰਧ ਵੀ ਕੀਤਾ ਗਿਆ ਹੁੰਦਾ ਹੈ। ਨਿਰਸੰਦੇਹ ਰੰਗਮੰਚ ਉਤੇ ਕਿਸ ਬਗਾਵਤ ਦੀ ਸੰਭਾਵਨਾ ਨਹੀਂ ਹੁੰਦੀ। ਸਮੁੰਦਰੀ ਜਹਾਜ਼ ਦਾ ਕਪਤਾਨ ਜਹਾਜ਼ ਦਾ ਰਾਜਾ ਹੀ ਨਹੀਂ ਸਗੋਂ ਇਕ ਤਾਨਾਸ਼ਾਹ ਵੀ ਹੁੰਦਾ ਹੈ। ਅਸੀਂ ਜਾਣਦੇ ਹਾਂ ਕਿ ਜਹਾਜ਼ ਉਤੇ ਬਗਾਵਤ ਨੂੰ ਬੜੀ ਸਖਤੀ ਨਾਲ ਕੁਚਲ ਦਿਤਾ ਜਾਂਦਾ ਹੈ ਅਤੇ ਕੋਰਟ-ਮਾਰਸ਼ਲ ਬਾਗੀਆਂ ਨੂੰ ਸਖਤ ਤੋਂ ਸਖਤ ਸਜ਼ਾ ਵੀ ਦਿੰਦੀ ਹੈ ਅਤੇ ਕਈ ਵਾਰੀ ਫਾਂਸੀ ਦੀ ਸਜ਼ਾ ਵੀ ਦਿਤੀ ਜਾਂਦੀ ਹੈ।

ਨਾਟਕ-ਰਸੀਆ : ਤੁਹਾਡਾ ਕੀ ਭਾਵ ਹੈ ਕਿ ਮੰਚ-ਪ੍ਰਬੰਧਕ ਦੇ ਅਧਿਕਾਰ ਅਤੇ ਸ਼ਕਤੀ ਜਹਾਜ਼ ਦੇ ਕਪਤਾਨ ਵਾਂਗ ਅਸੀਮ ਹੁੰਦੇ ਹਨ ? (ਚਲਦਾ)

0 0

## ਆਧੁਨਿਕ ਪੰਜਾਬੀ ਰੰਗਮੰਚ ਦਾ ਮੁੱਢ

### ਹਰਚਰਨ ਸਿੰਘ

ਆਧੁਨਿਕ ਪੰਜਾਬੀ ਨਾਟਕ ਨੂੰ ਨਵੀਆਂ ਤੇ ਯਥਾਰਥਵਾਦੀ ਲੀਹਾਂ ਤੇ ਪਾਣ ਵਿਚ ਮਿਸਿਜ਼ ਨੌਰਾ ਰਿਚਰਡਜ਼ ਦਾ ਬਹੁਤ ਵੱਡਾ ਹੱਥ ਹੈ। ਉਹ 1911 ਵਿਚ ਆਪਣੇ ਪਤੀ ਨਾਲ ਲਾਹੌਰ ਵਿਚ ਆਈ ਸੀ। ਉਸ ਨੇ ਪੰਜਾਬ ਅੰਦਰ ਸਭ ਤੋਂ ਪਹਿਲਾਂ ਰੰਗ ਮੰਚ ਸਭਾ "ਸਰਸਵਤੀ" ਸਟੇਜ ਸੁਸਾਇਟੀ ਦੀ ਸਥਾਪਨਾ ਕੀਤੀ। ਇਹ ਨਾਂ ਹੀ ਸੁਦੇਸੀ ਝੁਕਾ ਦਾ ਸੂਚਕ ਹੈ। ਸੁਸਾਇਟੀ ਦਾ ਐਲਾਨੀਆਂ ਮੁਖ ਮਨੋਰਥ ਭਾਰਤੀ ਬੋਲੀਆਂ ਵਿਚ ਸਾਹਿਤਕ ਨਾਟਕ ਲਿਖਵਾਉਣੇ ਅਤੇ ਸਾਦਾ ਸਾਧਾਰਣ ਢੰਗ ਨਾਲ ਖੁਲ੍ਹੇ ਰੰਗਮੰਚ ਉੱਤੇ ਖਿਡਵਾਉਣਾ ਸੀ। ਪੰਜਾਬ ਅੰਦਰ ਪਾਰਸੀ ਥੀਏਟਰ ਦੇ ਪ੍ਰਤਿਕਰਮ ਵਜੋਂ ਕੌਮੀ ਥੀਏਟਰ ਦੀ ਲਹਿਰ ਉਸ ਸਭਾ ਨੇ ਹੀ ਚਾਲੂ ਕੀਤੀ। ਬਾਵਾ ਬੁਧ ਸਿੰਘ ਨੇ ਆਪਣੇ ਪ੍ਰਿਥਮ ਨਾਟਕ 'ਚੰਦ੍ਰਹਰੀ'

(1909) ਵਿਚ ਪਾਰਸੀ ਥੀਏਟਰ ਦਾ ਪ੍ਰਭਾਵ ਕਬੂਲ ਕੀਤਾ। ਭਾਈ ਵੀਰ ਸਿੰਘ ਨੇ ਪ੍ਰਤਿਕਰਮ ਵਜੋਂ "ਰਾਜਾ ਲਖਦਾਤਾ ਸਿੰਘ" 1910 ਵਿਚ ਛਪਵਾਇਆ। ਸੰਖੇਪ ਮੁਖ ਸ਼ਬਦਾਂ ਵਿਚ ਵੀ ਕੌਮੀ ਲਹਿਰ ਵਲ ਇਸ਼ਾਰਾ ਵੀ ਮਿਲਦਾ ਹੈ।

ਪ੍ਰੋ. ਜੇ. ਸੀ. ਓਮਾਨ, ਸਰਕਾਰੀ ਕਾਲਜ ਲਾਹੌਰ ਵਿਚ ਨੈਚਰਲ ਸਾਇੰਸ ਦੇ ਅਧਿਆਪਕ ਨੇ ਆਪਣੀਆਂ ਤਿੰਨ ਪੁਸਤਕਾਂ ਵਿਚ ਉੱਨਵੀਂ ਸਦੀ ਦੇ ਅਖੀਰ ਵਿਚ ਪੰਜਾਬ ਅੰਦਰ ਰੰਗ ਮੰਚ ਦੀ ਸਥਿਤੀ ਵਰਨਣ ਕੀਤੀ ਹੈ। ਨੌਰਾ ਰਿਚਰਡਜ਼ ਨੇ 1911 ਵਿਚ ਲਾਹੌਰ ਦੀ ਰੰਗ ਮੰਚ ਦੀ ਪ੍ਰਵਿਰਤ ਸਥਿਤੀ ਦਾ ਅੱਖੀਂ ਡਿੱਠਾ ਹਾਲ ਆਪਣੀ ਕਿਤਾਬੜੀ ਪਲੇ ਰਾਈਟਿੰਗ ਐਂਡ ਪਲੇ ਮੇਕਿੰਗ ਵਿਚ ਅੰਕਤ ਕੀਤਾ ਹੈ :

"1911 ਵਿਚ ਜਦੋਂ ਮੈਂ ਉਥੇ ਪੁੱਜੀ ਤਾਂ ਸਭ ਤੋਂ ਪਹਿਲੀ ਚੀਜ਼ ਜੋ ਮੈਂ ਦੇਖਣਾ ਚਾਹੁੰਦੀ ਸਾ ਉਹ ਸੀ ਸਥਾਨਕ ਰੰਗ ਮੰਚ ਅਤੇ ਉਸ ਉੱਤੇ ਖੇਡੇ ਜਾ ਰਹੇ ਨਾਟਕ ਨਾਟਕ ਹਰ ਭਾਂਤ ਬਨਾਵਟੀ, ਅਦਾਕਾਰੀ ਨਿਹਾਇਤੀ ਘਟੀਆ ਅਤੇ ਵਾਰਤਾਲਾਪ ਭਾਸ਼ਣੀ ਢੰਗ ਦੀ ਸੀ। ਸੈਟਿੰਗ ਸ਼ੋਖ ਅਤੇ ਭੜਕਾਊ ਅਤੇ ਪਰਦੇ ਭੱਦੀ ਤਰ੍ਹਾਂ ਪੇਂਟ ਕੀਤੇ ਹੁੰਦੇ ਸਨ। ਅਸਲ ਵਿਚ ਨੌਰਾ ਰਿਚਰਡਜ਼ ਉਸ ਸਮੇਂ ਇੰਗਲੈਂਡ ਤੋਂ ਪੰਜਾਬ ਵਿਚ ਆਈ ਸੀ, ਜਦੋਂ ਆਇਰਲੈਂਡ ਦੀ ਲੋਕ-ਨਾਟ ਲਹਿਰ ਜ਼ੋਰਾਂ ਤੇ ਸੀ। ਉਸ ਦਾ ਪ੍ਰਭਾਵ ਨਾ ਕੇਵਲ ਯੂਰਪਾ ਦੇ ਮੁਖ ਦੇਸ਼ਾਂ ਉੱਤੇ ਸਗੋਂ ਅਮਰੀਕਾ ਤੱਕ ਪੁਜ ਚੁੱਕਾ ਸੀ। ਆਇਰਲੈਂਡ ਉਸ ਸਮੇਂ ਹਿੰਦੁਸਤਾਨ ਵਾਂਗ ਅੰਗਰੇਜ਼ਾਂ ਦੇ ਪੂਰੀ ਤਰ੍ਹਾਂ ਅਧੀਨ ਸੀ ਅਤੇ ਸੁਤੰਤਰਤਾ ਲਈ ਸੰਘਰਸ਼ ਕਰ ਰਿਹਾ ਸੀ। ਉਥੋਂ ਦੀ ਨਾਟ ਲਹਿਰ ਨੇ ਲੋਕਾਂ ਵਿਚ ਸਿਆਸੀ ਚੇਤਨਤਾ ਪੈਦਾ ਕਰਨ ਵਿਚ ਬਹੁਤ ਹਿੱਸਾ ਪਾਇਆ ਸੀ। ਲੋਕ ਲਹਿਰ ਦੇ ਨਾਟਕਾਂ ਦਾ ਝੁਕਾ ਵਾਸਤਵਿਕ ਪੇਂਡੂ ਜੀਵਨ ਦੇ ਵਿਸ਼ੇ ਲੈ ਕੇ ਉਹਨਾਂ ਨੂੰ ਸਾਦਾ ਸਾਧਾਰਨ ਢੰਗ ਨਾਲ ਖੁਲ੍ਹੇ ਰੰਗ ਮੰਚ ਉੱਤੇ ਖੇਲਣ ਵਲ ਸੀ। ਸਿੰਜ, ਲੇਡੀ ਗ੍ਰੈਗਰੀ (ਜਿਸ ਨੂੰ ਆਇਰਲੈਂਡ ਦੀ ਸਰਵ ਉਚਤਮ ਇਸਤ੍ਰੀ ਲੇਖਕ ਖਿਆਲ ਕੀਤਾ ਜਾਂਦਾ ਸੀ) ਅਤੇ ਯੀਟਸ ਉਸ ਨਾਟ ਲਹਿਰ ਦੇ ਮੁਖ ਸੰਚਾਲਕ ਸਨ। ਜ ਪਦਾ ਹੈ ਨੌਰਾ ਲੇਡੀ ਗ੍ਰੈਗਰੀ ਤੋਂ ਪ੍ਰੇਰਤ ਹੋ ਕੇ ਪੰਜਾਬ ਵਿਚ ਆਈ ਸੀ।

ਦਿਆਲ ਸਿੰਘ ਕਾਲਜ ਲਾਹੌਰ ਜਿਸ ਵਿਚ ਨੌਰਾ ਦਾ ਪਤੀ ਅੰਗਰੇਜ਼ੀ ਦਾ ਪ੍ਰੋਫੈਸਰ ਬਣ ਕੇ ਆਇਆ, ਉਹਨਾਂ ਦਿਨਾਂ ਵਿਚ ਪੰਜਾਬੀ ਸਭਿਆਚਾਰ ਦਾ ਮੁਖ ਕੇਂਦਰ ਬਣ ਰਿਹਾ ਸੀ। ਕਾਲਜ ਦੇ ਉਹਨਾਂ ਅਨੁਸਾਰੀ ਹਾਲਤਾਂ ਨੇ ਨੌਰਾ ਨੂੰ ਉਤਸਾਹਤ ਕੀਤਾ ਸੀ। ਆਇਰਲੈਂਡ ਦੀ ਲੋਕ ਨਾਟ ਲਹਿਰ ਦੇ ਆਸ਼ੇ ਅਨੁਸਾਰ ਉਹ ਪਿੰਡਾਂ ਦੇ ਜੀਵਨ ਸਬੰਧੀ ਪ੍ਰਚਲਤ ਸਮੱਸਿਆ ਪ੍ਰਧਾਨ ਨਾਟਕਾਂ ਦੇ ਹੱਕ ਵਿੱਚ ਸੀ। ਉਹ ਆਪਣੀ ਪੁਸਤਕ ਵਿਚ ਲਿਖਦੀ ਹੈ, "ਲਾਹੌਰ ਪੁੱਜਣ ਤੋਂ ਛੇਤੀ ਪਿੱਛੋਂ ਸਭ ਤੋਂ ਪਹਿਲੀ ਗੱਲ ਜਿਸ ਨੇ ਮੇਰੇ ਉੱਤੇ ਡੂੰਘਾ ਪ੍ਰਭਾਵ ਪਾਇਆ ਉਹ ਇਹ ਸੀ ਕਿ ਦਿਆਲ ਸਿੰਘ ਕਾਲਜ ਦੇ ਵਿਦਿਆਰਥੀ ਜਿਨ੍ਹਾਂ ਨਾਲ ਮੈਂ ਛੇਤੀ ਘੁਲ ਮਿਲ ਰਹੀ ਸਾਂ, ਨਵੀਂ ਨਾਟਕ ਕਲਾ ਅਪਨਾਣ ਲਈ ਪਹਿਲੋਂ



ਹੀ ਤਿਆਰ ਸਨ। ਉਹਨਾਂ ਦਾ ਜੀਵਨ ਢੰਗ ਪਿੰਡਾਂ ਵਾਲਾ ਹੀ ਸੀ।

ਦਿਆਲ ਸਿੰਘ ਕਾਲਜ ਲਾਹੌਰ 1910 ਵਿਚ ਸਰਦਾਰ ਦਿਆਲ ਸਿੰਘ ਮਜੀਠੀਆ ਦੀ ਵਿਸ਼ਾਲ ਕੋਠੀ (ਨਿਸਬਤ ਰੋਡ) ਵਿਚ ਆਰੰਭ ਹੋਇਆ ਸੀ। ਕੋਠੀ ਨਾਲ ਲਗਦਾ ਬਹੁਤ ਸਾਰਾ ਖੁੱਲ੍ਹਾ ਮੈਦਾਨ ਸੀ ਜੋ ਘਾਹ, ਝਾੜੀਆਂ ਤੇ ਦ੍ਰਖਤਾਂ ਨਾਲ ਪਰੁਚਿਆ ਹੋਇਆ ਸੀ। ਨੌਰਾ ਨੇ ਇਸ ਜੰਗਲ ਵਰਗੇ ਕੁਦਰਤੀ ਵਾਤਾਵਰਣ ਵਿਚ ਇਕ ਆਰਜ਼ੀ ਖੁੱਲ੍ਹਾ ਮੰਡਪ ਸਥਾਪਤ ਕੀਤਾ। 1911 ਤੇ 1912 ਵਿਚ ਉਸ ਨੇ ਸ਼ੇਕਸਪੀਅਰ ਦੇ ਦੋ ਨਾਟਕ ਮਿਡ ਸਮਰ ਨਾਈਟਸ ਡਰੀਮ ਅਤੇ ਐਜ਼ ਯੂ ਲਾਈਕ ਇਟ ਖਿਡਵਾਏ। ਇਨ੍ਹਾਂ ਦੇ ਨਾਲ ਲੇਡੀ ਗ੍ਰੈਗਰੀ ਦਾ ਸਪ੍ਰੈਡਿੰਗ ਦਾ ਨਿਊਜ਼ ਵੀ ਪੇਸ਼ ਕੀਤਾ।

1913 ਵਿਚ ਨੌਰਾ ਨੇ ਦੇਸੀ ਭਾਸ਼ਾਵਾਂ ਵਿਚ ਨਾਟਕ ਪ੍ਰਾਪਤ ਕਰਨ ਲਈ ਇਕ ਪ੍ਰਤੀ ਯੋਗਤਾ ਦਾ ਐਲਾਨ ਕੀਤਾ। ਈਸ਼ਵਰ ਚੰਦਰ ਨੰਦਾ ਉਹਨਾਂ ਦਿਨਾਂ ਵਿਚ ਦਿਆਲ ਸਿੰਘ ਕਾਲਜ ਦਾ ਵਿਦਿਆਰਥੀ ਸੀ ਅਤੇ ਨੌਰਾ ਦੇ ਦੋਹਾਂ ਅੰਗਰੇਜ਼ੀ ਨਾਟਕਾਂ ਵਿਚ ਭਾਗ ਲੈ ਚੁੱਕਾ ਸੀ। ਉਸ ਨੇ ਅਮਲੀ ਸਿਖਿਆ ਤੇ ਤਜਰਬੇ ਉਪਰੰਤ ਨੰਦਾ ਨੇ 'ਦੁਲਹਨ' ਨਾਂ ਦਾ ਪੰਜਾਬੀ ਨਾਟਕ ਮੁਕਾਬਲੇ ਲਈ ਲਿਖਿਆ। ਪੰਜਾਬੀ ਦੇ ਚੰਗੇ ਭਾਗਾਂ ਨੂੰ ਉਹ 1913 ਦੇ ਮੁਕਾਬਲੇ ਵਿਚ ਉਹ ਅੱਵਲ ਰਿਹਾ। 1912 ਦੇ ਪਹਿਲੇ ਮੁਕਾਬਲੇ ਵਿਚ ਪ੍ਰਸਿਧ ਸਾਇੰਸਦਾਨ ਐਸ. ਐਸ. ਭਟਨਾਗਰ ਦਾ ਨਾਟਕ ਕਰਾਮਾਤ ਪਹਿਲੇ ਦਰਜੇ ਤੇ ਆਇਆ ਸੀ ਅਤੇ ਰਜਿੰਦਰ ਲਾਲ ਸਾਹਨੀ ਦਾ ਪੰਜਾਬੀ ਨਾਟਕ "ਦੀਨੇ ਦੀ ਜੰਜ" 1914 ਵਿਚ ਅੱਵਲ ਰਿਹਾ ਸੀ। 1914 ਵਿਚ 'ਦੁਹਲਨ' ਅਤੇ ਦੀਨੇ ਦੀ ਜੰਜ ਰੰਗ ਮੰਚ ਉਤੇ ਸਫਲਤਾ ਨਾਲ ਖੇਡੇ ਗਏ ਸਨ। ਸਰਸਵਤੀ ਸਟੇਜ ਸੁਸਾਇਟੀ ਦੇ 1916 ਦੇ ਸਲਨਾ ਅੰਕ ਵਿਚ 'ਦੁਲਹਨ' ਪਹਿਲੀ ਦਫਾ ਪ੍ਰਕਾਸ਼ਤ ਹੋਇਆ ਸੀ। ਨੌਰਾ ਦੀ ਅਗਵਾਈ ਹੇਠ ਲਿਖੇ ਤਿੰਨ ਨਾਟਕ ਪਿੰਡਾਂ ਦੇ ਯਥਾਰਥਕ ਜੀਵਨ ਨਾਲ ਸਬੰਧਿਤ ਸਨ ਅਤੇ ਰੰਗ ਮੰਚ ਉਤੇ ਸੌਖੀ ਤਰ੍ਹਾਂ ਖੇਡੇ ਜਾ ਸਕਦੇ ਸਨ। ਇਹ ਤਿੰਨ ਨਾਟਕ ਪੰਜਾਬ ਅੰਦਰ ਆਧੁਨਿਕ ਅਤੇ ਪੱਛਮੀ ਸ਼ੈਲੀ ਦੀ ਨਾਟ ਪਰੰਪਰਾ ਦੇ ਪੂਰਵ ਅਧਿਕਾਰੀ ਕਹੇ ਜਾ ਸਕਦੇ ਹਨ।

ਨੌਰਾ ਰਿਚਰਡਜ਼ ਨੇ ਉਸ ਪਿਛੋਂ ਆਪਣਾ ਸਾਰਾ ਜੀਵਨ ਪੰਜਾਬ ਅੰਦਰ ਆਧੁਨਿਕ ਭਾਂਤ ਦੇ ਯਥਾਰਥਵਾਦੀ ਨਾਟਕ ਪ੍ਰੇਰਤ ਕਰਨ ਅਤੇ ਰੰਗ ਮੰਚ ਸਥਾਪਤ ਕਰਨ ਲਈ ਅਰਪਣ ਕੀਤਾ। ਪੰਜਾਬ ਦੇ ਸਭਿਆਚਰਕ ਇਤਿਹਾਸ ਵਿਚ ਉਸ ਦਾ ਨਾਂ ਮੋਟੇ ਅਖਰਾਂ ਵਿਚ ਸਤਿਕਾਰ ਸਹਿਤ ਅੰਕਤ ਹੋਵੇਗਾ। ਉਹ 93 ਸਾਲ ਦੀ ਆਯੂ ਭੋਗ ਕੇ 3 ਮਾਰਚ 1971 ਨੂੰ ਚਲਾਣਾ ਕਰ ਗਈ ਸੀ। ਆਪਣੇ ਪਤੀ ਦੀ ਮੌਤ (1935) ਤੋਂ ਪਿਛੋਂ ਉਸ ਨੇ ਪੰਜਾਬ ਨੂੰ ਹੀ ਆਪਣੀ ਮਾਤ ਭੂਮੀ ਬਣਾ ਲਿਆ ਸੀ। ਜ਼ਿਲਾ ਕਾਂਗੜਾ ਦੇ ਪਿੰਡ ਅੰਧਰੇਟਾ ਵਿਚ ਉਸ ਨੇ ਆਪਣਾ ਪਿਛਲਾ ਜੀਵਨ ਗੁਜ਼ਾਰਿਆ। ਆਧੁਨਿਕ ਪੰਜਾਬੀ ਰੰਗ ਮੰਚ ਦੇ ਅਦਾਕਾਰਾਂ, ਸੰਚਾਲਕਾਂ, ਰੰਗ ਕਰਮੀਆਂ ਖਾਸ ਕਰਕੇ ਨਾਟਕਕਾਰਾਂ ਨੂੰ ਉਸ ਸੁਘੜ ਸਵਾਣੀ ਦੀ ਯਾਦ ਨੂੰ ਸਤਕਰਾਨਾ ਅਤੇ ਸਨਮਾਨਣਾ ਬਣਦਾ ਹੈ।



# ਨਾਟਕ ਬਾਕੀ ਹੈ

## ਵਰਿਆਮ ਮਸਤ

ਰੀਵਿਊਕਾਰ : ਡਾ. ਸ. ਨ. ਸੇਵਕ

ਵਰਿਆਮ ਮਸਤ ਇਕ ਤਜਰਬੇਕਾਰ ਰੰਗਕਰਮੀ ਹੈ—ਇਕ ਪ੍ਰਤਿਭਾਸ਼ਾਲੀ ਕਲਾਕਾਰ ਤੇ ਸੂਝਵਾਨ ਨਿਰਦੇਸ਼ਕ। ਉਸ ਦੇ ਲਘੂ-ਨਾਟਕਾਂ ਦੇ ਸੰਗ੍ਰਹਿ "ਨਾਟਕ ਬਾਕੀ ਹੈ" ਨੇ ਉਸ ਨੂੰ ਸਾਹਿਬੇ-ਕਿਤਾਬ ਵੀ ਬਣਾ ਦਿਤਾ ਹੈ ਕਿਉਂਕਿ ਉਸ ਦੇ ਇਕ ਦੋਸਤ ਦੇ ਮੁਤਾਬਕ ਇਹ ਇਕ ਲਾਜ਼ਮੀ ਗੱਲ ਹੈ। ਇਹ ਤਿੰਨ ਨਾਟਕ ਰੰਗਮੰਚ ਦੀ ਦ੍ਰਿਸ਼ਟੀ ਤੋਂ ਲਿਖੇ ਗਏ ਹਨ ਜਿਵੇਂ ਕਿ ਆਤਮਜੀਤ ਨੇ ਦਸਿਆ ਹੈ, "ਕਿ ਸਾਡੇ ਕੋਲ ਇਕ ਅਜਿਹਾ ਨਾਟਕਕਾਰ-ਰੰਗਕਰਮੀ ਆ ਰਿਹਾ ਹੈ ਜਿਹੜਾ ਸਮਾਜਕ ਚੇਤਨਾ ਤੇ ਥੀਏਟਰ ਦੇ ਗੁਣਾਂ ਨੂੰ ਮੇਲਣ ਦੀ ਸਮਰਥਾ ਰਖਦਾ ਹੈ।" ਇਸ ਧਾਰਣਾ ਨੂੰ ਆਤਮਜੀਤ ਨੇ 'ਦੇਖ ਤਮਾਸ਼ਾ ਪੁਤਲੀ ਦਾ' ਦੇ ਵਿਸ਼ਲੇਸ਼ਣ ਨਾਲ ਸਿਧ ਕਰਨ ਦਾ ਯਤਨ ਵੀ ਕੀਤਾ ਹੈ। ਇਹ ਤਿੰਨੇ ਨਾਟਕ ਨਿਸਚੇ ਹੀ ਇਕ ਨਵੀਂ ਵੰਨਗੀ ਦੇ ਲਖਾਇਕ ਹਨ ਪਰ ਵਰਿਆਮ ਮਸਤ ਬਾਰੇ ਇਹ ਕਿਹਾ ਜਾ ਸਕਦਾ ਹੈ ਕਿ ਉਹ ਨਿਰਦੇਸ਼ਕ ਵਧੇਰੇ ਹੈ ਤੇ ਲੇਖਕ ਘਟ। ਇਸ ਤਰ੍ਹਾਂ ਉਸ ਦੇ ਨਾਟਕ ਨਿਰਦੇਸ਼ਕ ਲੇਖਕ ਦੇ ਨਾਟਕ ਹਨ। ਉਹ ਮੰਚੀ ਕਾਰਜ ਤੇ ਵਧ ਜ਼ੋਰ ਦਿੰਦਾ ਹੈ, ਨਾਟਕੀ ਉਦੇਸ਼ ਤੇ ਘਟ' ਇਸ ਸੰਗ੍ਰਹਿ ਦੇ ਤਿੰਨਾਂ ਨਾਟਕਾਂ ਤੇ ਇਹ ਗਲ ਢੁਕਦੀ ਹੈ।

'ਦੇਖ ਤਮਾਸ਼ਾ ਪੁਤਲੀ ਦਾ' ਨਾਟਕ ਵਿਚ ਸਮਕਾਲੀ ਜੀਵਨ ਦੀ ਹਰ ਸਮੱਸਿਆ ਦਾ ਜ਼ਿਕਰ ਹੈ ਪਰ ਕੇਂਦਰੀ ਵਿਸ਼ਾ ਕੋਈ ਨਹੀਂ। ਇਹ ਸਮਾਜਕ-ਆਰਥਕ-ਰਾਜਨੀਤਕ ਨਿਜ਼ਾਮ ਭੈੜਾ ਹੈ, ਇਹ ਸਰਕਾਰ ਨਿਕੰਮੀ ਹੈ, ਅਦਾਲਤਾਂ ਵਿਚ ਇਨਸਾਫ਼ ਕੋਈ ਨਹੀਂ, ਦਫ਼ਤਰਾਂ ਵਿਚ ਰਿਸ਼ਵਤ ਖੋਰੀ ਹੈ, ਔਰਤਾਂ ਦੀ ਆਜ਼ਾਦੀ ਦੀ ਲਹਿਰ ਇਕ ਢਕੋਂਸਲਾ ਹੈ, ਯੂਨੀਅਨ ਵਾਲੇ ਖੁਦਗਰਜ਼ ਹਨ, ਲੋਕੀਂ ਮਜ਼ਹਬ ਦੇ ਨਾਂ ਤੇ ਲੜਦੇ ਹਨ, ਪੋਲੀਸ ਨੇ ਹਨੇਰ ਮਚਾ-ਇਆ ਹੋਇਆ ਹੈ... ਆਦਿ। ਕਿੰਨਾ ਕੁਝ ਹੈ ਇਸ ਨਾਟਕ ਵਿਚ ਪਰ ਕੀ ਇਹ ਨਾਟਕ ਹੈ? ਕੇਂਦਰੀ ਵਿਸ਼ਾ ਹੈ ਕਿ ਬੇਗੋ ਦੀ ਕੁੱਤੀ ਗੁਆਚ ਗਈ ਹੈ, ਉਸ ਨਾਲ ਅਫ਼ਸਰ ਦੇ ਕੁੱਤੇ ਜੈਕੀ ਨੇ ਬਲਾਤਕਾਰ ਕੀਤਾ ਹੈ ਤੇ ਉਹ ਮਰ ਗਈ ਹੈ, ਬੇਗੋ ਨੂੰ ਕਿਧਰੋਂ ਇਨਸਾਫ ਨਹੀਂ ਮਿਲਦਾ ਤੇ ਉਹ ਆਪਣੀ ਹੀ ਭਟਕਣ ਵਿਚ ਗੁੰਮ ਹੋ ਜਾਂਦੀ ਹੈ। ਇਹ ਗੱਲ ਵੀ ਸੂਤਰਧਾਰ ਨੂੰ ਦਸਣੀ ਪੈਂਦੀ ਹੈ, ਨਾਟਕ 'ਚੋਂ ਉਭਰ ਕੇ ਪ੍ਰਗਟ ਨਹੀਂ ਹੁੰਦੀ। ਨਾਟਕ ਨੂੰ ਸਿਰਜਣ ਵਿਚ ਬਹੁਤ ਸਾਰੀਆਂ ਮੰਚੀ ਵਿਧੀਆਂ ਦੀ ਵਰਤੋਂ ਕੀਤੀ ਗਈ ਹੈ— ਸੰਗੀਤ



ਨਾਚ, ਐਕਸ਼ਨ, ਕੰਪੋਜ਼ੀਸ਼ਨ, ਕਵਿਤਾ, ਇਹ ਸਭ ਕੁਝ ਕਰਨ ਨਾਲ ਵੀ ਨਾਟਕ ਕੋਈ ਬਝਵਾਂ ਪ੍ਰਭਾਵ ਨਹੀਂ ਉਪਜਾਉਂਦਾ। ਇਹ ਸਮਕਾਲੀ ਸਥਿਤੀ ਦੀ ਇਕ ਸਾਧਾਰਣ ਮੰਚੀ ਪੇਸ਼ਕਾਰੀ ਹੀ ਬਣ ਸਕਿਆ ਹੈ। ਇਕ ਨੁੱਕਰ ਨਾਟਕ ਵਾਂਗ ਇਸ ਵਿਚ ਸਾਮਿਅਕ ਸਮੱਸਿਆਵਾਂ ਨੂੰ ਛੋਹਿਆ ਗਿਆ ਹੈ, ਗੰਭੀਰ ਨਾਟਕ ਵਾਂਗ ਵਿਸ਼ੇ ਨੂੰ ਨਹੀਂ ਨਜਿੱਠਿਆ ਗਿਆ। ਇਸ ਦਾ ਕਾਰਣ ਸ਼ਾਇਦ ਇਹ ਹੈ ਕਿ ਨਿਰਦੇਸ਼ਕ-ਲੇਖਕ ਮੰਚੀ-ਜੁਗਤਾਂ ਨੂੰ ਵਿਸ਼ੇ ਦੀ ਡੂੰਘਿਆਈ ਨਾਲੋਂ ਵਧ ਜ਼ਰੂਰੀ ਸਮਝਦਾ ਹੈ।

'ਸੱਥ ਵਿਚ ਪੱਤ ਰੁਲ ਗਈ' ਪੇਂਡੂ ਸਮਾਜ ਦੀ ਅਜੋਕੇ ਹਾਲਾਤ ਵਿਚ ਹੋ ਰਹੀ ਟੁੱਟ-ਭਜ ਨੂੰ ਕਈ ਪੱਖਾਂ ਤੋਂ ਪੇਸ਼ ਕਰਦਾ ਹੈ। ਟੈਲੀਵਿਯਨ ਦੀ ਕਾਢ ਨਾਲ ਸੱਥ ਦੀ ਰੌਣਕ ਘਟ ਗਈ ਹੈ ਅਵਸਰਵਾਦੀ ਰਾਜਸੀ ਆਗੂ ਲੋਕਾਂ ਨੂੰ ਬੇਵਕੂਫ਼ ਬਣਾਉਂਦੇ ਹਨ, ਝੂਠੇ ਪੁਲਿਸ ਮੁਕਾਬਲਿਆਂ ਵਿਚ ਕਈ ਨੌਜਵਾਨ ਮਾਰੇ ਜਾ ਰਹੇ ਹਨ, ਅੱਤਵਾਦੀ ਬੇਗੁਨਾਹ ਲੋਕਾਂ ਨੂੰ ਮਾਰ ਰਹੇ ਹਨ, ਕਈ ਲੋਕਾਂ ਨੂੰ ਪਿੰਡ ਛੱਡਣ ਤੇ ਮਜਬੂਰ ਹੋਣਾ ਪੈ ਰਿਹਾ ਹੈ, ਲੋਕਾਂ ਨਾਲ ਆਪਣੇ ਰਾਜ ਵਿਚ ਵੀ ਗ਼ੁਲਾਮਾਂ ਵਾਲਾ ਸਲੂਕ ਹੁੰਦਾ ਹੈ, ਪੁਲੀਸ ਲੋਕਾਂ ਦੀਆਂ ਧੀਆਂ ਤੇ ਭੈਣਾਂ ਦੀ ਇੱਜ਼ਤ ਨਾਲ ਖੇਡਦੀ ਹੈ। ਹੌਲੀ ਹੌਲੀ ਫਿਰਕੂ ਜ਼ਹਿਰ ਅਸਰ ਕਰ ਰਿਹਾ ਹੈ। ਤਾਂ ਵੀ ਇਨਸਾਨੀਅਤ ਦਾ ਬੀਜ-ਨਾਸ ਨਹੀਂ ਹੋਇਆ, ਅੱਖਾਂ ਖੁਲ੍ਹਣ ਤੇ ਲੋਕਾਂ ਨੂੰ ਹੋਸ਼ ਆ ਜਾਂਦੀ ਹੈ ਆਦਿ। ਇਸ ਨਾਟਕ ਵਿਚ ਵੀ ਕਿੰਨਾ ਕੁਝ ਹੈ ਪਰ ਠੋਸ ਤੌਰ ਤੇ ਕੀ ਹੈ? ਪਹਿਲੇ ਨਾਟਕ ਨਾਲੋਂ ਇਸ ਵਿਚ ਇੰਨਾ ਫ਼ਰਕ ਜ਼ਰੂਰ ਹੈ ਕਿ ਇਸ ਉੱਪਰ ਵਾਰਤਾਲਾਪ ਹਾਵੀ ਹੈ, ਮੰਚੀ ਕਾਰਜ ਨਹੀਂ। ਮੰਚੀ ਵਿਧਿਆਂ ਦੀ ਵਰਤੋਂ ਇਸ ਵਿਚ ਵੀ ਕੀਤੀ ਗਈ ਹੈ। ਸੂਤਰਧਾਰ ਦੀ ਥਾਂ ਢੋਲਕੀ ਵਾਲਾ ਆ ਗਿਆ ਹੈ। ਰੋਡੂ ਬਾਬਾ ਲੋਕਾਂ ਨੂੰ ਭਰਮਾ ਕੇ ਆਪਣੇ ਜਾਲ ਵਿਚ ਫਸਾ ਰਿਹਾ ਹੈ। ਇਸ ਤਰ੍ਹਾਂ ਨਾਟਕ ਵਿਚ ਕਈ ਰੋਚਕ ਮੰਚੀ ਜੁਗਤਾਂ ਸ਼ਾਮਿਲ ਹਨ ਪਰ ਨਾਟਕ ਕੋਈ ਸਮੁੱਚਾ ਪ੍ਰਭਾਵ ਨਹੀ ਛਡਦਾ। ਇਸ ਦਾ ਕਾਰਣ ਵੀ ਲੇਖਕ ਉੱਪਰ ਨਿਰਦੇਸ਼ਕ ਦਾ ਭਾਰੂ ਹੋਣਾ ਹੈ।

'ਨਾਟਕ ਬਾਕੀ ਹੈ' ਕੁਝ ਵੱਖਰੀ ਭਾਂਤ ਦੀ ਰਚਨਾ ਹੈ। ਇਸ ਵਿਚ ਪਾਤਰਾਂ ਦੀ ਗਿਣਤੀ ਘਟ ਕੇ ਚਾਰ ਰਹਿ ਗਈ ਹੈ ਤੇ ਵਿਸ਼ੇ ਦੀ ਸੀਮਾ ਨਾਟਕ ਦੀ ਤਲਾਸ਼ ਤੱਕ ਹੈ। ਕਲਾਕਾਰ, ਅਭਿਨੇਤਰੀ, ਲੇਖਕ ਤੇ ਨਿਰਦੇਸ਼ਕ ਆਪਣੇ ਆਪਣੇ ਢੰਗ ਨਾਲ ਨਾਟਕ ਰਚਨਾ ਬਾਰੇ ਗੱਲ ਕਰਦੇ ਹਨ ਪਰ ਨਾਟਕ ਅਧੂਰਾ ਹੀ ਰਹਿੰਦਾ ਹੈ। ਗੱਲਾਂ ਉਹ ਜ਼ਿੰਦਗੀ ਦੀਆਂ ਸਮੱਸਿਆਵਾਂ ਬਾਰੇ ਹੀ ਕਰਦੇ ਹਨ ਜਿਨ੍ਹਾਂ ਨੂੰ ਨਾਟਕੀ ਬਣਤਰ ਵਿਚ ਪਰੋਇਆ ਜਾ ਸਕਦਾ ਹੈ। ਕੁੜੀ ਮੁੰਡੇ ਦੇ ਪਿਆਰ ਤੋਂ ਲੈ ਕੇ ਭ੍ਰਿਸ਼ਟਾਚਾਰ, ਦਹੇਜ, ਠੱਗੀ, ਔਰਤ ਦੀ ਗ਼ੁਲਾਮੀ, ਮਰਦ ਦੀ ਅਵਾਰਗੀ, ਪੱਤਰਕਾਰਾਂ ਦੀ ਕਾਰਕਰਦਗੀ ਆਦਿ ਤਕ ਕਈ ਵਿਸ਼ੇ ਚਰਚਾ ਹੇਠ ਆਉਂਦੇ ਹਨ ਪਰ ਸਕ੍ਰਿਪਟ ਕੋਈ ਨਹੀਂ ਬਣਦਾ ਤੇ ਨਾਟਕ ਅਧੂਰਾ ਹੀ ਰਹਿ ਜਾਂਦਾ ਹੈ। ਅਖ਼ੀਰ ਤੇ ਚਾਰੇ ਰਲ ਕੇ ਗਾਉਂਦੇ ਹਨ :

ਉਠੋ ਬਈ ਸਾਥੀਓ, ਜਾਗੋ ਬਈ ਸਾਥੀਓ।
ਤਿੱਖੇ ਕਰ ਲਓ ਆਪਣੇ ਦਾਤੀਆਂ ਰੰਬੇ।
... ... ... ...
ਤੇ ਛੇੜੋ ਕੋਈ ਲੰਮੀ ਇਕ ਲੜਾਈ।

ਇਹ ਅੰਤ ਕਿਸੇ ਤਰ੍ਹਾਂ ਵੀ ਇਸ ਨਾਟਕ ਦੇ ਮੰਚ ਨਹੀਂ ਆਉਂਦਾ ਪਰ ਨਿਰਦੇਸ਼ਕ-ਲੇਖਕ ਆਪਣੀ ਚਰਚਾ ਦੇ ਚੱਕਰ-ਵਿਊਹ ਵਿਚ ਅਜਿਹਾ ਫਸਦਾ ਹੈ ਕਿ ਨਾਟਕ ਨੂੰ ਅਧੂਰਾ ਛੱਡਣ ਤੋਂ ਸਿਵਾ ਉਸ ਕੋਲ ਕੋਈ ਚਾਰਾ ਹੀ ਨਹੀਂ ਰਹਿੰਦਾ।

ਵਰਿਆਮ ਮਸਤ ਦੇ ਇਹ ਤਿੰਨੇ ਨਾਟਕ ਇਕ ਨਵੀਂ ਨਾਟਕ-ਵਿਧੀ ਦੀ ਸੂਚਨਾ ਤਾਂ ਦਿੰਦੇ ਹਨ ਪਰ ਕਿਸੇ ਨਵੇਂ ਵਿਸ਼ੇ ਨੂੰ ਡੂੰਘਿਆਈ ਨਾਲ ਪ੍ਰਸਤੁਤ ਨਹੀਂ ਕਰਦੇ। ਇਨ੍ਹਾਂ ਵਿਚ ਸਾਡੇ ਸਮਕਾਲੀ ਜੀਵਨ ਦੀਆਂ ਸਾਮਿਅਕ ਸਮੱਸਿਆਵਾਂ ਦੀਆਂ ਛੋਹਾਂ ਮਾਤਰ ਹਨ, ਕਿਸੇ ਵਿਸ਼ੇਸ਼ ਸਮੱਸਿਆ ਦਾ ਵਿਸ਼ਲੇਸ਼ਣ ਨਹੀਂ। ਇਨ੍ਹਾਂ ਵਿਚਲਾ ਪ੍ਰਭਾਵ ਖਿਲਰ ਜਾਂਦਾ ਹੈ, ਕਿਸੇ ਬਿੰਦੂ ਤੇ ਟਿਕਦਾ ਨਹੀਂ। ਇਨ੍ਹਾਂ ਵਿਚਲਾ ਕੋਈ ਪਾਤਰ ਜਾਂ ਇਨ੍ਹਾਂ ਵਿਚਲੀ ਕੋਈ ਘਟਨਾ ਪਾਠਕ/ਦਰਸ਼ਕ ਦੇ ਮਨ ਤੇ ਹਾਵੀ ਨਹੀਂ ਹੋ ਸਕਦੇ। ਹਰ ਨਾਟਕ ਵਿਚ ਨਿਰਦੇਸ਼ਕ ਆਪ ਹਾਜ਼ਿਰ ਰਹਿੰਦਾ ਹੈ ਤੇ ਵੱਖੋ ਵੱਖ ਵਾਰਤਾਲਾਪਾਂ ਤੇ ਘਟਨਾਵਾਂ ਨੂੰ ਜੋੜਨ ਦਾ ਯਤਨ ਕਰਦਾ ਹੈ। ਇਨ੍ਹਾਂ ਵਿਚੋਂ ਨਾਟਕ ਤਾਂ ਕਈ ਵਾਰੀ ਗ਼ਾਇਬ ਹੀ ਹੋ ਜਾਂਦਾ ਹੈ ਤੇ ਕਿਧਰੇ ਵੀ ਸੰਘਰਸ਼ ਜਾਂ ਟੱਕਰ ਵਾਲੀ ਸਥਿਤੀ ਪੈਦਾ ਹੀ ਨਹੀਂ ਹੁੰਦੀ। ਸਮੁੱਚੇ ਤੌਰ ਤੇ ਇਨ੍ਹਾਂ ਨਾਟਕਾਂ ਵਿਚ ਨਾਟਕੀ ਸਥਿਤੀਆਂ ਤੇ ਮੰਚੀ ਕਾਰਜ ਇਕ ਦੂਜੇ ਦੇ ਪੂਰਕ ਹੁੰਦੇ ਹਨ, ਇਕ ਦੂਜੇ ਤੋਂ ਸੁਤੰਤਰ ਨਹੀਂ ਹੁੰਦੇ। ਇਨ੍ਹਾਂ ਨਾਟਕਾਂ ਵਿਚ ਇਸ ਦ੍ਰਿਸ਼ਟੀਕੋਣ ਨੂੰ ਅੱਖੋਂ ਓਹਲੇ ਰਖਿਆ ਜਾਪਦਾ ਹੈ। ਇਸ ਵਿਚ ਕੋਈ ਸ਼ਕ ਨਹੀਂ ਕਿ ਇਨ੍ਹਾਂ ਨਾਟਕਾਂ ਦੀਆਂ ਪੇਸ਼ਕਾਰੀਆਂ ਦਰਸ਼ਕਾਂ ਲਈ ਰੋਚਕ ਹੋਣਗੀਆਂ ਪਰ ਇਹ ਕਿੰਨੀਆਂ ਕੁ ਸਾਰਥਕ ਹੋ ਸਕਦੀਆਂ ਹਨ, ਇਸ ਬਾਰੇ ਸੰਦੇਹ ਹੀ ਪ੍ਰਗਟ ਕੀਤਾ ਜਾ ਸਕਦਾ ਹੈ। ਇਕ ਨਵੇਂ ਪ੍ਰਯੋਗ ਵਜੋਂ 'ਨਾਟਕ ਬਾਕੀ ਹੈ' ਵਿਚਲੇ ਨਾਟਕ ਮਹੱਤਵਪੂਰਨ ਹਨ ਪਰ ਸਾਨੂੰ ਵਰਿਆਮ ਮਸਤ ਤੋਂ ਵਧੇਰੇ ਪ੍ਰਭਾਲਸ਼ਾਲੀ ਨਾਟਕਾਂ ਦੀ ਆਸ ਹੈ ਕਿਉਂਕਿ ਉਹ ਨਿਰਾ ਨਿਰਦੇਸ਼ਕ ਹੀ ਨਹੀਂ, ਇਕ ਸੂਝਵਾਨ ਲੇਖਕ ਤੇ ਅਗਰਗਾਮੀ ਚਿੰਤਕ ਵੀ ਹੈ।

## ਛੱਲੀਏ ਨੈਣ : ਇਕ ਪਛਾਣ/ਡਾ. ਹਰਿਭਜਨ ਸਿੰਘ ਭਾਟੀਆ

'ਛੱਲੀਏ ਨੈਣ' ਸ. ਮੇਹਰ ਸਿੰਘ ਮੇਹਰ ਦਾ ਮੌਲਿਕ ਨਾਟਕ ਹੈ ਜੋ 1933 ਈ. ਵਿਚ ਪ੍ਰਕਾਸ਼ਿਤ ਹੋਇਆ। ਇਸ ਨਾਟਕ ਦੀ ''ਉਥਾਨਕਾ'' ਧਨੀ ਰਾਮ ਚਾਤ੍ਰਿਕ ਦੀ ਲਿਖੀ ਹੋਈ ਹੈ। ਇਹ ਰਚਨਾ ਸ ਗੁਰਬਚਨ ਸਿੰਘ ਭੂਈ ਦੇ ਯਤਨਾਂ ਸਦਕਾ ਪ੍ਰਕਾਸ਼ਿਤ ਰੂਪ ਵਿਚ ਸਾਡੇ ਪਾਸ ਅੱਪੜੀ ਹੈ। ਪੰਜਾਬੀ ਨਾਟਕ ਸੰਬੰਧੀ ਲਿਖੇ ਕੁਝ ਕੁ ਮਜ਼ਮੂਨਾਂ ਵਿਚ ਮੇਹਰ ਸਿੰਘ



ਮੇਹਰ ਦੇ ਇਸ ਨਾਟਕ ਦਾ ਜ਼ਿਕਰ ਤਾਂ ਮਿਲਦਾ ਹੈ ਪਰੰਤੂ ਇਹ ਰਚਨਾ ਕਾਲ-ਪ੍ਰਵਾਹ ਵਿਚ ਲੁਪਤ ਹੋ ਚੁੱਕੀ ਸੀ।

ਮੇਹਰ ਸਿੰਘ ਮੇਹਰ ਦੇ ਨਾਟਕ 'ਛੱਲੀਏ ਨੈਣ' ਦੇ ਪ੍ਰਕਾਸ਼ਨ ਤੋਂ ਪਹਿਲਾਂ ਪੰਜਾਬੀ ਵਿਚ ਉਂਗਲਾਂ ਤੇ ਗਿਣਨਯੋਗ ਮੌਲਿਕ ਨਾਟਕ ਹੀ ਪ੍ਰਾਪਤ ਹਨ। ਵਧੇਰੇ ਗਿਣਤੀ ਅਨੁਵਾਦਿਤ ਨਾਟਕਾਂ ਦੀ ਹੈ। ਮੌਲਕ ਨਾਟਕਾਂ ਦੀ ਉਭਰਵੀਂ ਸੁਰ ਸੁਧਾਰ ਦੀ ਹੈ, ਚਾਹੇ ਉਸ ਸੁਧਾਰ ਦੀ ਦਿਸ਼ਾ ਧਾਰਮਿਕ ਸੁਧਾਰਵਾਦ ਵੱਲ ਹੋਵੇ ਤੇ ਭਾਵੇਂ ਸਮਾਜ ਸੁਧਾਰ ਵੱਲ। ਧਾਰਮਿਕ ਸੁਧਾਰਵਾਦ ਤੇ ਸਮਾਜ ਸੁਧਾਰਵਾਦ ਤੋਂ ਪ੍ਰੇਰਿਤ ਨਾਟਕਾਂ ਵਿਚ ਅੰਤਰ ਕੇਵਲ ਬਲ ਦਾ ਹੀ ਹੈ। ਅਕਸਰ ਲੇਖਕ ਧਾਰਮਿਕ ਸੁਧਾਰਵਾਦ ਦੀ ਗੱਲ ਸਮਾਜ ਰਾਹੀਂ ਕਰਦੇ ਹਨ ਤੇ ਸਮਾਜ ਸੁਧਾਰ ਪਿੱਛੇ ਉਨ੍ਹਾਂ ਦੀ ਧਾਰਮਿਕ ਸੰਵੇਦਨਾ ਭਾਰੂ ਹੋ ਜਾਂਦੀ ਹੈ। ਕਿਧਰੇ ਕਿਧਰੇ ਵਿਰਸੇ ਤੇ ਅਤੀਤ ਦੀ ਗੌਰਵਤਾ ਨੂੰ ਉਜਾਗਰ ਕਰਨ ਦਾ ਮੋਹ ਵੀ ਵੇਖਣ ਨੂੰ ਮਿਲਦਾ ਹੈ। ਭਾਈ ਵੀਰ ਸਿੰਘ, ਸਿੰਘ ਸਭਾ ਦੇ ਧਾਰਮਿਕ ਤੇ ਸੰਪਰਦਾਇਕ ਆਸ਼ੇ ਦੇ ਅਨੁਕੂਲ ਨਾਟਕ ਦੀ ਸਿਰਜਣਾ ਕਰਦਾ ਹੋਇਆ ਮੱਧ ਕਾਲੀਨ ਪੰਜਾਬੀ ਵਾਰਾਂ ਦੀ ਤਰ੍ਹਾਂ ਨੇਕੀ ਦੀ ਬਦੀ ਉੱਪਰ ਵਿਜੇ ਦਿਖਾਉਂਦਾ ਹੈ। ਆਪਣੇ ਮੰਤਵ ਦੀ ਪੂਰਤੀ ਹਿਤ ਉਹ ਜਿਥੇ ਵਰਗ ਪਾਤਰਾਂ ਜਿਵੇਂ ਆਸਤਕ/ਨਾਸਤਕ, ਚੰਗਾ/ਮਾੜਾ, ਅਮੀਰ/ਗਰੀਬ, ਜ਼ਾਲਮ/ਮਜ਼ਲੂਮ, ਬਦਮਾਸ਼/ਸ਼ਰੀਫ਼ ਦੀ ਰਚਨਾ ਤਾਂ ਕਰਦਾ ਹੀ ਹੈ ਨਾਲ ਹੀ ਨਾਲ ਉਸਦੇ ਨਾਟਕਾਂ ਵਿਚ ਪਰਾਸਰੀਰਕ ਅੰਸ਼ ਮਨੌਕਲਪਿਤ ਕਥਾਵਾਂ ਵੀ ਵੇਖਣ ਨੂੰ ਮਿਲਦੀਆਂ ਹਨ। ਉਸ ਦੇ ਪਾਤਰ ਤੇ ਘਟਨਾਵਾਂ ਕਿਸੇ ਸੰਗਠਿਤ ਕਥਾਨਕ ਤੋਂ ਦਿਸ਼ਾ ਗ੍ਰਹਿਣ ਕਰਨ ਦੀ ਬਜਾਏ ਲੇਖਕ ਦੇ ਮੰਤਵ ਰਾਹੀਂ ਆਕਾਰ ਗ੍ਰਹਿਣ ਕਰਦੇ ਹਨ। ਹਕੀਕਤ ਤਾਂ ਇਹ ਹੈ ਕਿ ਉਹ ਪੁਰਾਤਨ ਅਨੁਭਵ ਨੂੰ ਹੀ ਨਵੇਂ ਰੂਪ ਵਿਚ ਢਾਲਣ ਦੇ ਆਹਰ ਵਿਚ ਹੈ। ਇਸ ਵਿਚ ਮੰਚੀ ਤੱਤਾਂ ਦਾ ਵੀ ਲਗਪਗ ਅਭਾਵ ਹੈ। ਨੰਦਾ ਵਲੋਂ ਸਿਰਜਿਤ ਨਾਟਕਾਂ ਦੀ ਦਿਸ਼ਾ ਸਮਾਜ ਸੁਧਾਰ ਵੱਲ ਹੈ। ਉਸਦੇ ਨਾਟਕ/ਇਕਾਂਗੀ ਭਾਵੇਂ ਸੂਦਖ਼ੋਰੀ, ਪੁਰਾਣੇ ਵਹਿਮਾਂ, ਭਰਮਾਂ, ਰਿਸ਼ਵਤਖੋਰੀ ਅਫਸਰਾਂ ਤੇ ਲਾਲਚੀ ਵਪਾਰੀਆਂ ਦੀ ਅਸਲੀਅਤ ਨੂੰ ਉਭਾਰਦੇ ਹਨ ਪਰੰਤੂ ਉਸ ਪਾਸ ਮੁੱਖ ਥੀਮ ਵਿਆਹ ਦੀ ਹੈ। ਕਿਧਰੇ ਵਿਆਹ ਦੀ ਇਹ ਸਮੱਸਿਆ ਬਾਲ ਵਿਆਹ ਦੇ ਰੂਪ ਵਿਚ ਪ੍ਰਗਟ ਹੁੰਦੀ ਹੈ, ਕਿਧਰੇ ਵਿਧਵਾ ਵਿਆਹ ਦੇ ਰੂਪ ਵਿਚ ਅਤੇ ਕਿਧਰੇ ਪ੍ਰੇਮ ਵਿਆਹ ਦੀ ਸ਼ਕਲ ਵਿਚ, ਨੰਦਾ ਦੀਆਂ ਰਚਨਾਵਾਂ ਪਾਤਰਾਂ, ਘਟਨਾਵਾਂ, ਸੰਬਾਦਾਂ ਤੇ ਮੰਚੀ ਸੂਝ ਸਦਕਾ ਨਾਟਕ ਦੇ ਚੌਖਟੇ ਵਿਚ ਤਾਂ ਢਲਦੀਆਂ ਹਨ ਪਰੰਤੂ ਇਨ੍ਹਾਂ ਦਾ ਭਾਵ-ਪ੍ਰਬੰਧ ਇਕਹਿਰਾ ਜਿਹਾ ਹੀ ਰਹਿੰਦਾ ਹੈ। ਰੂੜ੍ਹੀਗਤ ਕਦਰਾਂ ਕੀਮਤਾਂ ਦੀ ਧਾਰਨੀ ਪੁਰਾਣੀ ਪੀੜ੍ਹੀ ਤੇ ਨਵੀਆਂ ਕੀਮਤਾਂ ਦੀ ਪਿਛਲਗ ਨਵੀਂ ਪੀੜ੍ਹੀ ਦੇ ਆਪਸੀ ਵਿਰੋਧਾਂ ਨੂੰ ਉਭਾਰਨ ਤੇ ਮੱਧਸ਼੍ਰੇਣੀ ਦੀ ਸੋਚ ਮੁਤਾਬਕ ਭਾਵੁਕ ਤੇ ਸਰਲ-ਸਿੱਧੜ ਹੱਲ ਪੇਸ਼ ਕਰਨ ਵਿਚ ਉਸ ਦੀ ਵਿਸ਼ੇਸ਼ ਦਿਲਚਸਪੀ ਹੈ। ਇਹ ਨਾਟਕਕਾਰ ਸਮਾਜ ਦੀਆਂ ਉਭਰਵੀਆਂ ਸਮੱਸਿਆਵਾਂ ਨੂੰ, ਇਨ੍ਹਾਂ ਦੇ ਸਮਾਜ-ਸਭਿਆਚਾਰਕ ਅੰਤਰ ਵਿਰੋਧਾਂ ਨੂੰ ਸਮਝੇ

ਬਗ਼ੈਰ, ਆਪਣੇ ਨਾਟਕਾਂ ਦੇ ਕਥਾਨਕ ਦਾ ਹਿੱਸਾ ਬਣਾ ਕੇ ਤਤਫਟ ਉਨ੍ਹਾਂ ਨੂੰ ਖ਼ਤਮ ਕਰ ਦੇਂਦੇ ਹਨ, ਜੀਵਨ ਵਿਚ ਚਾਹੇ ਉਹ ਜਿਉਂ ਦੇ ਤਿਉਂ ਹੀ ਪ੍ਰਚਲਤ ਕਿਉਂ ਨਾ ਰਹਿਣ। ਇਸੇ ਲਈ ਇਨ੍ਹਾਂ ਨਾਟਕਾਂ ਦੇ ਭਾਵ ਪ੍ਰਬੰਧ, ਕਥਾਨਕ, ਪਾਤਰ ਪ੍ਰਬੰਧ ਅਤੇ ਸੰਬਾਦ ਯਥ ਰਥਕ ਲੱਗਣ ਦੀ ਬਜਾਏ ਬਨਾਉਟੀ ਭਾਸਦੇ ਹਨ। ਮੇਹਰ ਵਿਚ ਮੇਹਰ ਦਾ ਨਾਟਕ 'ਛਲੀਏ ਨੈਣ' ਸਮਾਜ ਸੁਧਾਰਵਾਦ ਦੀ ਕੋਟੀ ਵਿਚ ਵਿਚਰਦੇ ਨਾਟਕਾਂ ਦਾ ਹੀ ਵਿਸਥਾਰ ਹੈ। ਵਿਸ਼ੇ ਦੀ ਪੇਸ਼ਕਾਰੀ, ਪਾਤਰ ਉਸਾਰੀ, ਕਥਾਨਕ ਦੀ ਘਾੜਤ, ਅੰਕਾਂ ਤੇ ਝਾਕੀਆਂ ਦੀ ਵੰਡ ਅਤੇ ਮੰਚੀ-ਯੋਗਤਾ ਦੇ ਪੱਖ ਤੋਂ ਇਹ ਰਚਨਾ ਵੀ ਆਪਣੇ ਵੇਲੇ ਦੀਆਂ ਦੂਸਰੀਆਂ ਰਚਨਾਵਾਂ ਨਾਲ ਚੋਖਾ ਮੇਲ ਖਾਂਦੀ ਹੈ। ਇਨ੍ਹਾਂ ਰਚਨਾਵਾਂ ਪਿੱਛੇ ਸੱਖਣਾ ਢਾਂਚਾ (empty form) ਅਤੇ ਵਿਸ਼ਵ ਦ੍ਰਿਸ਼ਟੀ ਇਕੋ ਜੇਹੀ ਹੈ, ਅੰਤਰ ਕੇਵਲ ਨਿਭਾਉ (performance) ਦੇ ਪੱਧਰ ਉਪਰ ਹੀ ਦਿਖਾਈ ਦੇਂਦਾ ਹੈ।

ਮੇਹਰ ਸਿੰਘ ਦਾ ਨਾਟਕ "ਛਲੀਏ ਨੈਣ" ਸੁਧਾਰਵਾਦੀ ਨਾਟ-ਪਰੰਪਰਾ ਨਾਲ ਜੁੜਿਆ ਹੋਇਆ ਹੈ। ਇਸ ਨਾਟਕ ਦੀ ਕਥਾ ਅਮੀਰ ਵਿਅਕਤੀ ਦੇਵ ਪ੍ਰਕਾਸ਼ ਦੇ ਸੰਤੁਲਨ ਮਈ ਤੇ ਤਨਾਉ ਰਹਿਤ ਜੀਵਨ ਬਸਰ ਕਰਨ ਤੱਕ ਫੈਲਦੀ ਹੈ। ਇਸ ਕਥਾ ਦੇ ਇਕ ਸਮੇਂ-ਬਿੰਦੂ ਤੋਂ ਦੂਸਰੇ ਸਮੇਂ-ਬਿੰਦੂ ਤਕ ਅਪੜਣ ਦੇ ਵਿਚਾਲੇ ਦੇਵ ਪ੍ਰਕਾਸ਼ ਨੂੰ ਉਸਦਾ ਅਖੌਤੀ ਮਿੱਤਰ ਚੰਦਰ ਭਾਨ ਇਕ ਵੇਸਵਾ ਦੇ ਚੱਕਰ ਵਿਚ ਫਸਾਉਂਦਾ ਅਤੇ ਉਸ ਦੀ ਸੰਤੁਲਨਮਈ ਜ਼ਿੰਦਗੀ ਨੂੰ ਸੰਕਟ ਵਿਚ ਧਕੇਲਦਾ ਹੈ। ਦੇਵ ਪ੍ਰਕਾਸ਼ ਆਪਣਾ ਮਾਨਸਿਕ ਸੰਤੁਲਨ ਵੀ ਗੁਆ ਬੈਠਦਾ ਹੈ ਅਤੇ ਧਨ ਸੰਪਤੀ ਵੀ। ਨਾਇਕ ਨੂੰ ਵੇਸਵਾ, ਸ਼ਰਾਬ ਤੇ ਸੂਦਖੋਰਾਂ ਦੇ ਚੱਕਰ ਵਿਚ ਫਸਾਉਣ ਵਾਲਾ ਵੀ ਉਸਦਾ ਦੋਸਤ ਹੈ ਅਤੇ ਉਸਨੂੰ ਅਜੇਹੀ ਸੰਕਟਸ਼ੀਲ ਸਥਿਤੀ ਵਿਚੋਂ ਬਾਹਰ ਵੀ ਓਸਦੇ ਦੋ ਮਿੱਤਰ ਬਲਬੀਰ ਤੇ ਮਦਨ ਹੀ ਕੱਢਦੇ ਹਨ। ਨਾਟਕ ਦਾ ਥੀਮ "ਅੰਤ ਬੁਰੇ ਦਾ ਬੁਰਾ" ਦੀ ਮੱਧਕਾਲੀਨ ਰੂੜ੍ਹੀ ਉਪਰ ਟਿਕਿਆ ਹੋਇਆ ਹੈ। ਨਾਇਕ ਦੀ ਜ਼ਿੰਦਗੀ ਵਿਚ ਅਸੰਤੁਲਨ ਜਾਂ ਭਟਕਣਾ ਮਰਿਆਦਾ ਜਾਂ ਪ੍ਰਚੱਲਤ ਸਦਾਚਾਰਕ ਮੁੱਲਾਂ ਦੀ ਪ੍ਰੋੜਤਾ ਕਰਦਾ ਹੈ ਅਤੇ ਉਸਦੀ ਰਚਨਾ ਦੇ ਸੰਦੇਸ਼ ਮੁਤਾਬਕ ਅਜਿਹੇ ਮੁੱਲਾਂ ਤੋਂ ਲਾਂਭੇ ਵਿਚਰਣ ਨਾਲ ਸੰਤੁਲਿਤ ਸੁਖਾਵਾਂ ਜੀਵਨ ਵਿਗਠਤ ਹੋ ਜਾਂਦਾ ਹੈ। ਜੇਕਰ ਕਥਾ ਦੇ ਸੱਖਣੇ ਚੌਖਟੇ ਨੂੰ ਵੇਖੀਏ ਤਾਂ ਇਹ ਜਨਮਸਾਖੀ ਨਾਲ ਮੇਲ ਖਾਂਦਾ ਹੈ। ਉਥੇ ਵੀ ਜਦ ਮਰਦਾਨਾ ਕਿਸੇ ਸੰਕਟ ਦਾ ਸ਼ਿਕਾਰ ਹੁੰਦਾ ਹੈ ਤਾਂ ਗੁਰੂ ਉਸਦੇ ਜੀਵਨ ਵਿਚ ਪ੍ਰਵੇਸ਼ ਕਰਕੇ ਉਸਦਾ ਸੰਕਟ-ਮੋਚਣ ਕਰ ਦਿੰਦਾ ਹੈ। ਏਥੇ ਰੂਪਾਂਤਰਣ ਸਿਰਫ ਏਨਾਂ ਹੈ ਕਿ ਸੰਕਟ ਵਿਚ ਅਮੀਰ ਪੁਰਸ਼ ਫਸਦਾ ਹੈ ਅਤੇ ਉਸਨੂੰ ਉਸ ਸੰਕਟ ਵਿਚੋਂ ਬਾਹਰ ਗੁਰੂ ਨਹੀਂ ਬਲਕਿ ਉਸਦੇ "ਸੱਚੇ ਦੋਸਤ" ਕੱਢਦੇ ਹਨ। ਸੰਖੇਪ ਵਿਚ ਇਹ ਰਚਨਾ ਕੁਝ ਪਾਤਰਾਂ ਰਾਹੀਂ ਸਦਾਚਾਰਕ ਮੁੱਲਾਂ ਦੇ ਪ੍ਰਚਲਤ ਆਦਰਸ਼ ਤੋਂ ਲਾਂਭੇ ਵਿਚਰਣ ਵਿਚੋਂ ਪੈਦਾ ਹੋਣ ਵਾਲੀ ਭਟਕਣਾ ਨੂੰ ਚਿਤਰਦੀ ਹੋਈ ਇਨ੍ਹਾਂ ਆਦਰਸ਼ਾਂ ਨੂੰ ਜਿਉਂ ਦਾ ਤਿਉਂ ਗ੍ਰਹਿਣ ਕਰਨ ਦੀ ਪ੍ਰੇਰਨਾ ਦੇਂਦੀ ਹੈ। ਲੇਖਕ



ਨੇ ਨਾਟਕ ਦੇ ਘਟਨਾ-ਪ੍ਰਬੰਧ ਨੂੰ ਕਾਲ ਦੇ ਚੌਖਟੇ ਅਨੁਸਾਰ ਹੀ ਰੱਖਿਆ ਹੈ ਅਤੇ ਕਥਾ ਦਾ ਪਰਿਵੇਸ਼ ਸ਼ਹਿਰੀ ਜੀਵਨ ਹੈ।

"ਛਲੀਏ ਨੈਣ" ਨਾਟਕ ਵਿਚ ਮੇਹਰ ਸਿੰਘ ਮੇਹਰ ਦੇ ਪਾਤਰਾਂ ਨੂੰ ਦੋ ਵਰਗਾਂ ਵਿਚ ਵੰਡ ਕੇ ਸਿਰਜਿਆ ਹੈ : ਚੰਗੇ ਤੇ ਬੁਰੇ। ਇਨ੍ਹਾਂ ਪਾਤਰਾਂ ਸੰਬੰਧੀ ਨਾਟਕ ਦੇ ਆਰੰਭ ਵਿਚ ਇਨ੍ਹਾਂ ਦੇ ਅਸਲੀ ਸੁਭਾਅ ਦੇ ਉਲਟ ਮਾੜੇ ਮੋਟੇ ਭਰਮ-ਭੁਲੇਖੇ ਪੈਂਦੇ ਹਨ ਤੇ ਪਿੱਛੋਂ ਇਹ ਭੁਲੇਖੇ ਹੌਲੀ ਹੌਲੀ ਸਾਫ਼ ਹੋ ਜਾਂਦੇ ਹਨ। ਦਾ ਮੁੱਖ ਮੰਤਵ ਨਾਟਕ ਰਾਹੀਂ ਸੰਦੇਸ਼ ਸਿਰਜਣਾ ਨਹੀਂ ਸਗੋਂ ਸੰਦੇਸ਼ ਰਾਹੀਂ ਨਾਟਕ ਬਣਾਉਣਾ ਹੈ। ਇਸ ਲਈ ਉਹ ਲਗਭਗ ਹਰ ਅੰਕ ਦੀ ਹਰ ਝਾਕੀ ਵਿਚ ਆਪਣੀ ਸੁਧਾਰਵਾਦੀ ਦ੍ਰਿਸ਼ਟੀ ਦੇ ਅਨੁਸਾਰੀ ਸੰਬਾਦਾਂ ਦੀ ਸਿਰਜਣਾ ਕਰਦਾ ਹੈ। ਏਥੋਂ ਤੱਕ ਕਿ ਕਈ ਝਾਕੀਆਂ ਨਾਟਕ ਦੇ ਕਥਾ-ਸੰਗਠਨ ਤੇ ਵਸਤੂ-ਸਥਿਤੀ ਤੋਂ ਟੁਟ ਕੇ ਲੇਖਕ ਦੀ ਮਨਸ਼ਾ ਦਾ ਪੱਖ ਪੂਰਦੀਆਂ ਦਿਖਾਈ ਦੇਂਦੀਆਂ ਹਨ। ਕਈ ਵਾਰ ਪਾਤਰ ਆਪਣੇ ਕਿਰਦਾਰ ਦੇ ਅਨੁਸਾਰ ਸੰਬਾਦ ਉਚਾਰਣ ਦੀ ਬਜਾਏ ਲੇਖਕ ਦੀ ਮਨਸ਼ਾ ਦੇ ਅਨੁਕੂਲ ਸੰਬਾਦ ਉਚਾਰਦੇ ਹਨ। ਇਨ੍ਹਾਂ ਪਾਤਰਾਂ ਦੀ ਸਿਰਜਣਾ ਬੜੇ ਇਕਹਿਰੇ ਤੇ ਸਰਲ-ਸਪਾਟ ਜਿਹੇ ਢੰਗ ਨਾਲ ਕੀਤੀ ਗਈ ਹੈ।

"ਛਲੀਏ ਨੈਣ" ਵਿਚ ਨਾਟਕਕਾਰ ਦਾ ਮੁੱਖ ਮਨੋਰਥ ਧਾਰਮਿਕ-ਅਧਿਆਤਮਕ ਤੇ ਨੈਤਿਕ ਦ੍ਰਿਸ਼ਟੀ ਰਾਹੀਂ ਵਿਸ਼ੇਸ਼ ਪ੍ਰਕਾਰ ਦੇ ਸਦਾਚਾਰਕ ਮੁੱਲਾਂ ਨੂੰ ਦ੍ਰਿੜ ਕਰਨਾ ਹੈ। ਇਹ ਮੁੱਲ ਕੁਝ ਇਸ ਪ੍ਰਕਾਰ ਹਨ : ਕਿਸੇ ਵਿਅਕਤੀ ਨੂੰ ਵਿਭਚਾਰ ਤੇ ਕੁਕਰਮ ਨਹੀਂ ਕਰਨਾ ਚਾਹੀਦਾ, ਦੋਸਤ ਦੀ ਪਤਨੀ ਨੂੰ 'ਮੈਲੀ ਅੱਖ" ਨਾਲ ਨਹੀਂ ਵੇਖਣਾ ਚਾਹੀਦਾ, ਔਖੀ ਘੜੀ ਵਿਚ ਮਿੱਤਰ ਦਾ ਸਾਥ ਦੇਣਾ ਚਾਹੀਦਾ ਹੈ, ਇਸਤਰੀ ਨੂੰ ਹਮੇਸ਼ਾਂ ਪਤੀਬ੍ਰਤਾ ਰਹਿਣਾ ਚਾਹੀਦਾ ਹੈ, ਉਸਦਾ ਗਹਿਣਾ ਉਸਦਾ ਇਸਤਰੀ-ਧਰਮ ਹੈ ਤੇ ਇਸ ਨੂੰ ਗੁਆਉਣ ਪਿੱਛੋਂ ਉਹ ਸੁਖੀ ਨਹੀਂ ਰਹਿ ਸਕਦੀ, ਕਰਜ਼ਾ ਵਿਅਕਤੀ ਦੇ ਜੀਵਨ ਵਿਚ ਕਈ ਸੰਕਟ ਪੈਦਾ ਕਰਦਾ ਹੈ, ਬੁਰਾ ਕਰਨ ਵਾਲੇ ਦਾ ਅੰਤ ਬੁਰਾ ਹੁੰਦਾ ਹੈ ਅਤੇ ਇਨਸਾਨ ਜੋ ਕੁਝ ਵੀ ਦੁੱਖ-ਸੁਖ ਦੀ ਸ਼ਕਲ ਵਿਚ ਭੋਗਦਾ ਹੈ ਉਹ "ਕਰਮਾਂ ਦੀ ਖੇਡ" ਹੈ। ਰਚਨਾ ਦਾ ਸਮੁੱਚਾ ਘਟਨਾ-ਪ੍ਰਬੰਧ ਇਕ ਇਕਹਿਰੇ ਜਹੇ ਭਾਵ ਧੁਰੇ ਉਪਰ ਟਿਕਿਆ ਹੋਇਆ ਹੈ।

"ਛਲੀਏ ਨੈਣ" ਨਾਟਕ ਨੂੰ ਨਾਟਕਕਾਰ ਨੇ ਮੰਚੀ ਛੋਹਾਂ ਪ੍ਰਦਾਨ ਕਰਨ ਲਈ ਇਸ ਵਿਚ ਗੀਤਾਂ, ਗ਼ਜ਼ਲਾਂ ਤੇ ਗੁਰਬਾਣੀ ਦੀਆਂ ਟੂਕਾਂ (ਭਾਵੇਂ ਤਰੋੜ ਮਰੋੜ ਕੇ ਸਹੀ) ਦਾ ਇਸਤੇਮਾਲ ਕੀਤਾ ਹੈ। ਮੰਚ ਦੇ ਅਨੁਸਾਰੀ ਬਣਾਉਣ ਲਈ ਅੰਕਾਂ ਦੀਆਂ ਅੱਗੋਂ ਝਾਕੀਆਂ ਵਿਚ ਵੰਡ ਕੀਤੀ ਹੈ। ਸਮੇਂ ਦੀ ਸੰਵੇਦਨਾ ਅਨੁਸਾਰ ਧਾਰਮਿਕ ਤੇ ਸੁਧਾਰਕ ਗੱਲਾਂ ਨੂੰ ਰਚਨਾ ਵਿਚ ਸ਼ਾਮਿਲ ਕੀਤਾ ਹੈ। ਪਾਤਰ-ਨਿਖੇੜ ਲਈ ਕੁਝ ਕੁ ਪਾਤਰਾਂ ਦੇ ਬੋਲ-ਚਾਲ ਵਿਚ ਅੰਤਰ ਸਿਰਜੇ ਹਨ। ਸਿੱਧੇ-ਪੱਧਰੇ ਸੰਬਾਦਾਂ ਦੀ ਰਚਨਾ ਕੀਤੀ ਹੈ ਪ੍ਰੰਤੂ ਜਿਸ ਘਟਨਾ ਦੁਆਲੇ ਇਹ ਸਮੁੱਚਾ ਨਾਟਕ ਜਿਸ ਅੰਦਾਜ਼ ਤੇ ਵਿਸ਼ਵ-ਦ੍ਰਿਸ਼ਟੀ ਨਾਲ ਇਕਹਿਰੇ ਰੂਪ ਵਿਚ

ਉਸਰਿਆ ਹੋਇਆ ਹੈ ਉਸ ਤੋਂ ਪੰਜਾਬੀ ਸਮਾਜ-ਸਭਿਆਚਾਰ ਕਿਧਰੇ ਵੱਧ ਗੁੰਝਲਦਾਰ ਤੇ ਜਟਿਲ ਰੂਪ ਅਖਤਿਆਰ ਕਰ ਚੁੱਕਾ ਹੈ। ਇਸ ਨਾਟਕ ਨੂੰ ਸਮਰਥ ਕਲਾਰਾਰਾਂ ਦੁਆਰਾ ਮੰਚ ਤੇ ਪੇਸ਼ ਤਾਂ ਜ਼ਰੂਰ ਕੀਤਾ ਜਾ ਸਕਦਾ ਹੈ ਪਰੰਤੂ ਅੱਗੋਂ ਇਸ ਇਕਹਿਰੀ ਸਮੱਸਿਆ, ਉਸਦੇ ਸਰਲ ਹੱਲ ਤੇ ਉਸਦੇ ਸਿੱਧ-ਪੱਧਰੇ ਅੰਦਾਜ਼, ਮੌਕਾ ਮੇਲਾਂ, ਪਾਤਰਾਂ ਦੇ ਸਪਾਟ ਤੇ ਇਕਹਿਰੇ ਵਿਹਾਰਾਂ, ਨਾਟਕੀ ਅੰਸ਼ਾਂ ਦੇ ਅਭਾਵ ਅਤੇ ਸਿਖਿਆ-ਮੂਲਕ ਨੈਤਿਕ ਆਦਰਸ਼ਾਂ ਨਾਲ ਅੱਜ ਦੇ ਦਰਸ਼ਕ ਆਪਣੇ ਆਪ ਨੂੰ ਕਿੰਨਾ ਕੁ ਇਸ ਨਾਟਕ ਨਾਲ ਜੋੜ ਸਕਣਗੇ ? ਇਹ ਸਭ ਕੁਝ ਸੰਦੇਹ ਦਾ ਵਿਸ਼ਾ ਜਾਪਦਾ ਹੈ।

**ਘਰ ਘਰ ਇਹੋ ਅੱਗ**/ਨਾਟ-ਸਗ੍ਰਹਿ/ਪਰਸ਼ਨ ਸਰਦਾਰ/ਬਾਗੀ ਪ੍ਰਕਾਸ਼ਨ, ਪਟਿਆਲਾ/ 1969/25 ਰੁਪਏ/ਰੀਵਿਊਕਾਰ : ਸੁਤੰਤਰਜੋਤ ਸਿੰਘ (ਡਾ.)

ਪੰਜਾਬੀ ਨਾਟ ਸਾਹਿਤ ਵਿਚ ਪਰਸ਼ਨ ਸਰਦਾਰ ਇਕ ਨਵਾਂ ਹਸਤਾਖਰ ਹੈ। ਨਾਟ ਖੇਤਰ ਵਿਚ ਆਉਣ ਤੋਂ ਪਹਿਲਾਂ ਉਸਨੇ ਕਹਾਣੀਆਂ ਅਤੇ ਨਾਵਲ ਖੇਤਰ ਵਿਚ ਵੀ ਹੱਥ ਅਜ਼ਮਾਇਆ। ਪਰਸ਼ਨ ਸਰਦਾਰ ਨੇ ਆਪਣੇ ਇਸ ਇਕਾਂਗੀ ਸੰਗ੍ਰਹਿ ਵਿਚ ਪੰਜ-ਇਕਾਂਗੀ ਪੇਸ਼ ਕੀਤੇ ਹਨ। ਪਹਿਲਾ ਇਕਾਂਗੀ 'ਅਰਮਾਨ ਹੈ ਜਿਸ ਵਿਚ ਉਸਨੇ ਮਨੋਵਿਗਿਆਨਕ ਸਮੱਸਿਆ ਨੂੰ ਹੱਥ ਪਾਇਆ ਹੈ। ਨਾਟਕਕਾਰ ਪੇਸ਼ ਕਰਦਾ ਹੈ ਕਿਸ ਤਰ੍ਹਾਂ ਮਾਪੇ ਬੱਚਿਆਂ ਦੇ ਸੁਤੰਤਰ ਵਿਅਕਤਿਤਵ ਦੀ ਪਹਿਚਾਣ ਕਰਨੋਂ ਅਸਮਰਥ ਜਾਂ ਇਨਕਾਰੀ ਹੁੰਦੇ ਹਨ। ਮਾਪੇ ਬੱਚਿਆਂ ਨੂੰ ਉਹ ਕੁਝ ਬਣਾਉਣਾ ਲੋਚਦੇ ਹਨ ਜੋ ਜ਼ਿੰਦਗੀ ਵਿਚ ਉਹ ਖ਼ੁਦ ਨਾ ਬਣ ਸਕੇ। ਇਕਾਂਗੀ ਵਿਚ ਨ ਇਕ ਕਰਮ ਚੰਦ ਆਪਣ ਲੜਕੇ ਦੀਪ ਨੂੰ ਇੰਜੀਨੀਅਰ ਬਣਾਉਣਾ ਚਹੁੰਦਾ ਹੈ ਜਦ ਕਿ ਬੱਚੇ ਦੀ ਰੁਚੀ ਸਾਹਿਤ ਵਿਚ ਹੈ। ਇਕਾਂਗੀ ਵਿਚ ਇਹੀ 'ਟਕਰਾਓ ਦੀ ਸਥਿਤੀ ਹੈ ਜਿਸ ਦੁਆਲੇ ਇਕਾਂਗੀ ਘੁੰਮਦਾ ਹੈ। ਇਕਾਂਗੀ ਦੇ ਅਖੀਰ ਵਿਚ ਬੱਚਾ ਆਪਣੇ ਪਿਤਾ ਤੋਂ ਵਿਦਰੋਹ ਕਰਦਾ ਹੈ ਤੇ ਕਹਿੰਦਾ ਹੈ ਕਿ, 'ਮੈਂ ਇੰਜੀਨੀਅਰ ਨਹੀਂ ਬਣਾਂਗਾ ਮੈਂ ਕਵੀ ਬਣਾਂਗਾ।' ਇਸ ਤਰ੍ਹਾਂ ਨਾਟਕਕਾਰ ਆਧੁਨਿਕ ਚੇਤਨਾ ਦੇ ਹੱਕ ਵਿਚ ਫਤਵਾ ਦਿੰਦਾ ਹੈ ਕਿ ਹਰ ਵਿਅਕਤੀ ਜ਼ਿੰਦਗੀ ਵਿਚ ਹਰਮਨ ਹੈੱਸ ਦੇ 'ਸਿਧਾਰਥ' ਵਾਂਗ ਆਪਣਾ ਰਸਤਾ, ਆਪਣੀ ਮੰਜ਼ਿਲ ਖ਼ੁਦ ਚੁਣਦਾ ਹੈ, ਕੋਈ ਦੂਜਾ ਭਾਵੇਂ ਇਸ ਦਾ ਬਾਪ ਹੀ ਕਿਉਂ ਨਾ ਹੋਵੇ ਆਪਣੇ ਫੈਸਲੇ ਉਸ ਤੇ ਠੋਸ ਨਹੀਂ ਸਕਦਾ।

ਦੂਸਰਾ ਇਕਾਂਗੀ 'ਮੰਕਸਦ' ਹੈ, ਜਿਸ ਵਿਚ ਪਤੀ-ਪਤਨੀ ਦੀ ਵਿਚਾਰਧਾਰਕ ਟੱਕਰ ਪੇਸ਼ ਕੀਤੀ ਗਈ ਹੈ। ਪਤਨੀ ਚਾਹੁੰਦੀ ਹੈ ਕਿ ਬੱਚੇ ਦੀ ਸਿੱਖਿਆ ਅੰਗਰੇਜ਼ੀ ਭਾਸ਼ਾ ਦੇ ਮਾਧਿਅਮ ਵਿਚ ਹੋਣੀ ਚਾਹੀਦੀ ਹੈ ਕਿਉਂਕਿ ਇਸ ਦਾ ਘੇਰਾ, ਖੇਤਰ ਵਿਸ਼ਾਲ ਹੈ ਜਦ ਕਿ ਪਤੀ ਅਨੁਸਾਰ ਬੱਚੇ ਦੀ ਸਿਖਿਆ ਦਾ ਮਾਧਿਅਮ ਮਾਤ ਭਾਸ਼ਾ ਪੰਜਾਬੀ ਹੋਣੀ ਚਾਹੀਦਾ ਹੈ। ਸਾਡਾ ਮਕਸਦ ਬੱਚੇ ਨੂੰ ਸਹੀ ਸਿਖਿਆ ਦੇਣ ਦਾ ਹੈ ਤੇ ਇਹ ਮਾਤ ਭਾਸ਼ਾ ਰਾਹੀਂ ਹੀ ਸੰਭਵ ਹੋ ਸਕਦੀ ਹੈ। ਆਧੁਨਿਕ ਸਿਖਿਆ ਸ਼ਾਸਤਰੀ ਇਸ ਤੱਥ ਨਾਲ ਸਹਿਮਤ ਹਨ ਕਿ ਬੱਚੇ ਦੀ ਸਹੀ ਸਿਖਿਆ, ਉਸਦਾ ਸਰਬਪੱਖੀ ਵਿਕਾਸ, ਮਾਤ-ਭਾਸ਼ਾ ਦੇ ਮਾਧਿਅਮ ਰਾਹੀਂ ਹੀ ਸੰਭਵ ਹੈ। ਨਾਟਕਕਾਰ ਇਸ ਤਰ੍ਹਾਂ ਵਿਗਿਆਨਕ ਪਹੁੰਚ ਅਪਣਾਉਂਦਾ ਹੈ।

ਤੀਸਰਾ ਇਕਾਂਗੀ 'ਘਰ ਘਰ ਏਹੋ ਅੱਗ' ਹੈ। ਇਸ ਵਿਚ ਪਤੀ ਪਤਨੀ ਦੇ ਆਪਸੀ ਸੰਬੰਧਾਂ ਨੂੰ ਆਧਾਰ ਬਣਾਇਆ ਹੈ। ਨਾਟਕਕਾਰ ਪੇਸ਼ ਕਰਦਾ ਹੈ ਕਿ ਆਧੁਨਿਕ ਭਾਰਤੀ ਮਰਦ, ਔਰਤ ਪ੍ਰਤੀ ਨਾਂਹ-ਪੱਖੀ ਵਤੀਰਾ ਧਾਰਣ ਕਰੀ ਬੈਠਾ ਹੈ। 'ਮੰਨੂੰ ਸਮਰਿਤੀ' ਅਨੁਸਾਰ ਔਰਤ ਮਰਦ ਦੇ ਪੈਰ ਦੀ ਜੁੱਤੀ ਹੈ, ਉਸ ਦੀ ਜਾਇਦਾਦ ਹੈ। ਉਸ ਦਾ ਕੋਈ ਸੁਤੰਤਰ ਵਿਅਕਤਿਤਵ ਨਹੀਂ। ਆਧੁਨਿਕ ਭਾਰਤੀ ਮਰਦ ਅਜੋਕੇ ਸਮੇਂ ਵਿਚ ਵੀ ਇਸੇ ਸਿਧਾਂਤ ਦਾ ਅਨੁਸਰਨ ਕਰ ਰਹੇ ਹਨ। ਨਾਟਕਕਾਰ ਔਰਤਾਂ ਵਿਚ ਆ ਰਹੀ ਚੇਤਨਾ ਨੂੰ ਪੇਸ਼ ਕਰਦਾ ਹੈ ਤਾਂ ਜੋ ਇਸ ਸਮੱਸਿਆ ਤੋਂ ਨਿਜਾਤ ਪਾਇਆ ਜਾ ਸਕੇ। ਪਰ ਉਹਨਾਂ ਕੋਲ ਨਿਸਚਿਤ ਸੋਚ ਨਹੀਂ, ਦ੍ਰਿਸ਼ਟੀਕੋਣ ਨਹੀਂ, ਸਗੋਂ ਆਪਸੀ ਦੁਸ਼ਨਬਾਜ਼ੀ ਤੱਕ ਹੀ ਸੀਮਤ ਹਨ। ਇਹੀ ਉਹਨਾਂ ਦੀ ਦੁਬਿਧਾ ਹੈ, ਦੁਖਾਂਤ ਹੈ।

ਚੌਥਾ ਇਕਾਂਗੀ 'ਟੁੰਡਾ ਲਾਟ' ਹੈ। ਇਸ ਰਾਹੀਂ ਨਾਟਕਕਾਰ ਪੇਸ਼ ਕਰਦਾ ਹੈ ਕਿ ਕਿਸ ਤਰ੍ਹਾਂ ਸਮੇਂ ਦੀ ਹਕੂਮਤ 'ਪਾੜੋ ਤੇ ਰਾਜ ਕਰੋ' ਦੀ ਨੀਤੀ ਤੇ ਚਲਦੀ ਹੈ। ਫਿਰਕੂ-ਤਾਕਤਾਂ ਲੋਕਾਂ ਨੂੰ ਆਪੋ ਵਿਚ ਵੰਡਦੀਆਂ ਹਨ ਪਰੰਤੂ ਅਖੀਰ ਵਿਚ ਲੋਕ ਇਸ ਪ੍ਰਤੀ ਚੇਤੰਨ ਹੁੰਦੇ ਹਨ। ਪੰਜਵਾਂ ਇਕਾਂਗੀ 'ਤਕਦੀਰ ਦੀ ਖੇਡ' ਹੈ। ਨਾਟਕਕਾਰ ਪੇਸ਼ ਕਰਦਾ ਹੈ ਕਿ ਕਿਸ ਤਰ੍ਹਾਂ ਨਾਇਕ ਜਬਰ ਜੰਗ ਸਿੰਘ ਦੇ ਦੋਹੇਂ ਲੜਕੇ ਤਕਦੀਰ ਉਸ ਪਾਸੋਂ ਖੋਹ ਲੈਂਦੀ ਹੈ। ਵੱਡਾ ਲੜਕਾ ਫੌਜ ਵਿਚ ਭਰਤੀ ਹੁੰਦਾ ਹੈ ਤੇ ਸ਼ਹੀਦ ਹੋ ਜਾਂਦਾ ਹੈ ਜਦ ਕਿ ਛੋਟਾ ਲੜਕਾ ਸੂਰਜੂ ਸਮਗਲਰ ਬਣ ਜਾਂਦਾ ਹੈ, ਦੇਸ਼ ਧਰੋਹ ਕਰਨ ਦੀ ਕੋਸ਼ਿਸ਼ ਕਰਦਾ ਹੈ ਤੇ ਆਪਣੇ ਬਾਪ ਹੱਥੋਂ ਮਾਰਿਆ ਜਾਂਦਾ ਹੈ।

ਪਰਸ਼ਨ ਸਰਦਾਰ ਦੇ ਇਹਨਾਂ ਇਕਾਂਗੀਆਂ ਵਿਚ ਵਿਸ਼ਿਆਂ ਦੀ ਵਿਵਧਤਾ ਹੈ ਪਰ ਨਾਟਕਕਾਰ ਨੂੰ ਨਾਟਕੀ ਜੁਗਤਾਂ ਵੱਲ ਵਧੇਰੇ ਧਿਆਨ ਦੇਣ ਦੀ ਲੋੜ ਹੈ। ਨਾਟਕੀ ਸਥਿਤੀ ਦੀ ਉਸਾਰੀ ਪਲਟ ਵਿਚ ਕਾਰਜ-ਕਾਰਨ-ਸਬੰਧ ਨਿਸਚਿਤ ਕਰਨਾ ਅਜਿਹੀਆਂ ਜੁਗਤਾਂ ਹਨ ਜਿਨ੍ਹਾਂ ਨਾਲ ਉਹ ਵਧੇਰੇ ਪ੍ਰਭਾਵ ਪਾ ਸਕਦਾ ਹੈ। ਅਧਨਿਕ ਨਾਟ-ਵਿਧੀਆਂ ਪ੍ਰਤੀ ਉਸ ਨੂੰ ਵਧੇਰੇ ਸੁਚੇਤ ਹੋਣ ਦੀ ਲੋੜ ਹੈ। ਕੁਲ ਮਿਲਾ ਕੇ ਅਸੀਂ ਉਸਨੂੰ ਪੰਜਾਬੀ ਨਾਟ-ਖੇਤਰ ਵਿਚ ਜੀ ਆਇਆਂ ਆਖਦੇ ਹਾਂ ਅਤੇ ਉਮੀਦ ਕਰਦੇ ਹਾਂ ਕਿ ਆਉਣ ਵਾਲੇ ਸਮੇਂ ਵਿਚ ਉਹ ਪੰਜਾਬੀ ਨਾਟ-ਸਾਹਿਤ ਵਿਚ ਨਵੀਆਂ ਪਿਰਤਾਂ ਪਾਏਗਾ।

## 'ਮੁਸੱਲੀ' ਦੀ ਵੰਗਾਰਪੂਰਨ ਪੇਸ਼ਕਾਰੀ

ਪਿਛਲੇ ਦਿਨੀਂ ਟੈਗੋਰ ਥੇਟਰ ਚੰਡੀਗੜ੍ਹ ਵਿਖੇ ਸਭਿਆਚਾਰ ਵਿਭਾਗ, ਪੰਜਾਬ ਦੇ ਸਹਿਯੋਗ ਨਾਲ ਪਕਿਸਤਾਨੀ ਨਾਟਕਕਾਰ ਮੇਜਰ ਇਹਹਾਕ ਮਹੰਮਦ ਦਾ ਲਿਖਿਆ ਪੰਜਬੀ ਨਾਟਕ 'ਮੁਸੱਲੀ' ਡਾ, ਆਤਮਜੀਤ ਦੀ ਨਿਰਦੇਸ਼ਨਾ ਹੇਠ, ਚੰਡੀਗੜ੍ਹ ਕਲਾ ਮੰਦਰ ਵਲੋਂ ਖੇਡਿਆ ਗਿਆ। ਨਾਟਕਕਾਰ ਪ੍ਰਗਤੀਵਾਦੀ ਸੁਰ ਵਾਲਾ ਇਕ ਪ੍ਰਤੀਬੱਧ ਲੇਖਕ ਹੈ। ਉਸਦਾ ਇਹ ਨਾਟਕ ਹਜ਼ਾਰਾਂ ਸਾਲਾਂ ਤੋਂ ਦਲਿਤ ਸ਼੍ਰੇਣੀ ਨਾਲ ਹੁੰਦੇ ਆ ਰਹੇ ਸ਼ੋਸ਼ਨ ਦੇ ਵਿਰੁੱਧ ਪੈਦਾ ਹੋਈ ਚੇਤਨਾ ਤੇ ਵਿਦਰੋਹ ਦੀ ਗੱਲ ਕਰਦਾ ਹੈ। ਰੁੱਤਾ ਤੇ ਸਾਬਾਂ ਇਸ ਸ੍ਰੇਣੀ ਦੀ ਪ੍ਰਤੀਨਿਧਤਾ ਕਰਦੇ ਹਨ ਜੋ ਪੰਜਾਬ ਦੇ ਅਸਲ ਵਸਨੀਕ ਹਨ ਤੇ ਜਿਹਨਾਂ ਦਾ ਮੁੱਢ-ਕਦੀਮ ਹੜੱਪਾ-ਸਭਿਅਤਾ ਤੋਂ ਤੁਰਦਾ ਹੈ। ਤੇ ਇਹ ਮੁੱਢ ਕਦੀਮੀਏ ਹਰ ਵਿਦੇਸ਼ੀ ਹਮਲਾਵਰ ਦੇ ਧੱਕੇ ਨੂੰ ਸਹਿੰਦੇ ਸਹਿੰਦੇ ਆਪਣਾ ਸਭ ਕੁਝ ਗੁਆ ਬੈਠਦੇ ਹਨ ਤੇ ਹੁਣ ਸਮਾਜ ਦੇ ਸਭ ਤੋਂ ਨੀਵੇਂ ਵਰਗ ਦੇ ਵਾਸੀ ਅਖਵਾਉਂਦੇ ਹਨ। ਇਸ ਨਾਟਕ ਵਿਚ ਉੱਚ-ਸ੍ਰੇਣੀ ਦੇ ਲੋਕ ਇਹਨਾਂ ਨੂੰ ਪੈਰਾਂ ਹੇਠ ਹੀ ਨਹੀਂ ਰਖਦੇ ਸਗੋਂ ਹਰ ਪੱਖੋਂ ਇਹਨਾਂ ਤੇ ਵਧੀਕੀਆਂ ਕਰਦੇ ਹਨ। ਸਾਬਾਂ ਇਸ ਨਾਟਕ ਦੀ ਨਾਇਕਾ ਹੈ ਜੋ ਜੰਮੀ ਹੀ ਜ਼ੁਲਮ ਤੇ ਵਧੀਕੀਆਂ ਸਹਿਣ ਲਈ ਹੈ। ਪਰ ਉਹ ਆਪਣੀ ਪੁਰਾਣੀ ਅਣਖ਼ ਤੇ ਗ਼ੈਰਤ ਦੀ ਲੱਜ ਪਾਲਦੀ ਇਹਨਾਂ ਵਧੀਕੀਆਂ ਦਾ ਟਾਕਰਾ ਕਰਦੀ ਹੈ। ਪਰ ਇਕ ਮੁਸੀਬਤ ਤੋਂ ਬਚਦੀ ਦੂਜੀ ਵਿਚ ਜਾ ਫਸਦੀ ਹੈ। ਇਸ ਤਰ੍ਹਾਂ ਇਹ ਨਾਟਕ ਸਿੰਧ ਘਾਟੀ ਦੀ ਸਭਿਅਤਾ ਤੋਂ ਲੈ ਕੇ ਹੁਣ ਤਕ ਦੇ ਮਜ਼ਦੂਰ-ਜਮਾਤ ਦੀ ਜੱਦੋ-ਜਹਿਦ ਦੀ ਤਵਾਰੀਖ ਬਣਦਾ ਹੈ। ਸਾਬਾਂ, ਇਕ ਮੁਸੱਲਣ ਹੀ ਨਹੀਂ, ਸਗੋਂ ਪੰਜਾਬ ਦੀ ਮਾਣ-ਮੱਤੀ ਧਰਤੀ ਦਾ ਪ੍ਰਤੀਕ ਵੀ ਬਣਦੀ ਹੈ, ਜਿਸਨੇ ਹਮੇਸ਼ਾਂ ਹਮਲਾਵਰਾਂ ਦੇ ਵਾਰ ਹੀ ਸਹੇ ਹਨ। ਇਕਤਦਾਰ ਅਲੀ ਤੇ ਥਾਣੇਦਾਰ ਜਾਗੀਰਦਾਰ-ਸ੍ਰੇਣੀ ਦੀ ਪ੍ਰਤੀ-ਨਿਧਤਾ ਕਰਦੇ ਹਨ। ਪਰ ਇਹਨਾਂ ਦਾ ਅੰਤ ਮਾੜਾ ਹੀ ਹੁੰਦਾ ਹੈ। ਜਿੱਤ ਕਿਰਤੀ ਸ੍ਰੇਣੀ ਦੀ ਹੀ ਹੁੰਦੀ ਹੈ। ਇਕਤਦਾਰ ਅਲੀ ਤੇ ਥਾਣੇਦਾਰ ਦਾ ਸਾਬਾਂ ਹੱਥੋਂ ਕਤਲ ਸਾਨੂੰ ਕਿੰਨਾ-ਕੁਝ ਦੱਸ ਜਾਂਦਾ ਹੈ। ਨਾਟਕ ਦਾ ਅੰਤਲਾ ਸੀਨ ਜਿਥੇ ਫਿਰ ਰੁੱਤਾ ਬੇੜੀਆਂ 'ਚ ਜਕੜਿਆ ਹੋਇਆ ਹੈ ਤੇ ਸਾਬਾਂ ਦੀਆਂ ਚੰਡਾਲ ਮੀਢੀਆਂ ਖੋਹ ਰਹੇ ਹਨ ਤੇ ਸਰਦਾਰ ਤੇ ਥਾਣੇਦਾਰ ਰਲਕੇ ਸ਼ਰਾਬ ਪੀ ਰਹੇ ਹਨ। ਇਹ ਸੀਨ ਦੱਸ ਰਿਹਾ ਹੈ ਕਿ ਕਿੰਨੀਆਂ ਹੀ ਜੱਦੋ-ਜਹਿਦਾਂ ਦੇ ਬਾਵਜੂਦ ਸਮਾਜ ਦਾ ਵਰਤਾਰਾ ਤੇ ਹਾਲਾਤ ਉਵੇਂ ਦੇ ਉਵੇਂ ਹੀ ਹਨ।

ਪੰਜਾਬੀ ਰੰਗ ਕਰਮੀਆਂ ਲਈ ਇਸਹਾਕ ਦਾ ਇਹ ਨਾਟਕ ਇਕ ਚੈਲੰਜ ਸੀ। ਇਸਨੂੰ ਕਈ ਨਿਰਦੇਸ਼ਕਾਂ ਨੇ ਹੱਥ ਪਾਇਆ ਪਰ ਯਤਨ ਨੇਪਰੇ ਨਾ ਚੜ੍ਹਿਆ। ਆਤਮਜੀਤ ਨੇ ਆਪਣੀ ਤੀਖਣ ਨਿਰਦੇਸ਼ਕੀ ਸੂਝ ਰਾਹੀਂ ਇਸ ਨਾਟਕ ਨੂੰ ਛਿਲ ਤਰਾਸ਼ ਕੇ, ਇਸਹਾਕ ਦੀ ਉਸੇ ਸਪਿਰਟ ਵਿਚ ਪੇਸ਼ ਕਰਨ ਦਾ ਯਤਨ ਕੀਤਾ ਹੈ ਜਿਵੇਂ ਉਸਨੇ ਚਾਰ ਸਫ਼ਿਆਂ ਦੇ ਲੰਮੇ ਵਾਰਤਾਲਾਪ ਨੂੰ ਇਕ ਗੀਤ ਦੀਆਂ ਤੁਕਾਂ ਰਾਹੀਂ ਦਰਸਾ ਦਿੱਤਾ ਹੈ। ਜਮਾਤੀ-ਸੰਘਰਸ਼ ਲਈ ਯਤਨਸ਼ੀਲ ਹੁੰਦੇ ਰੁੱਤੇ ਨੂੰ ਥਾਂ ਥਾਂ ਫਿਰਦਾ ਕੱਟ ਕੇ ਉਸਦੇ ਉੱਭਰੇ ਮੁੱਕੇ ਤੇ ਨਾਹਰੇ ਦੀ ਭਾਸ਼ਾ ਵਿਚ ਹੀ ਸਮੰ ਦਿੱਤਾ ਹੈ।

ਨਾਟਕ ਦੀ ਭਾਸ਼ਾ ਲਹਿੰਦੇ ਪੰਜਾਬ ਦੀ ਹੈ। ਕੋਸ਼ਿਸ਼ ਕੀਤੀ ਗਈ ਹੈ ਕਿ ਪਾਤਰ ਉਸੇ ਲਹਿਜੇ ਵਿਚ ਬੋਲਣ। ਇਸ ਨਾਲ ਅਸਲ ਜਿਹਾ ਪ੍ਰਭਾਵ ਬਣਿਆ ਰਿਹਾ। ਤੇ ਬਹੁਤ ਕੁਝ ਸੰਗੀਤ ਦੀ ਭਾਸ਼ਾ ਵਿਚ ਕਿਹਾ ਗਿਆ ਹੈ। ਧਨੀ ਰਾਮ ਚਾਤ੍ਰਿਕ, ਬੁੱਲ੍ਹੇ ਸ਼ਾਹ, ਸ਼ਾਹ ਹੁਸੈਨ ਤੇ ਸੁਲਤਾਨ ਬਾਹੂ ਦੀਆਂ ਕਾਵਿ ਸਤਰਾਂ ਦੀ ਵਰਤੋਂ ਨੇ ਨਾਟਕ ਦੀ ਖਿੱਚ ਨੂੰ ਵਧਾਇਆ ਹੈ। ਇਸ ਸੰਗੀਤ ਨੇ ਨਾਟਕ ਦੀ ਨਿਰੰਤਰਤਾ ਨੂੰ ਕਾਇਮ ਰੱਖਿਆ ਹੈ। ਤੇ ਇਕ ਹੋਰ ਭਾਸ਼ਾ ਇਸ ਪੇਸ਼ਕਾਰੀ ਵਿਚ ਵਰਤੀ-ਗਈ-ਹੈ ਤੇ ਉਹ ਹੈ ਰੌਸ਼ਨੀ-ਵਿਉਂਤ ਦੀ। ਪਾਤਰਾਂ ਦੀ ਬੋਲੀ, ਚਿਹਰੇ ਦੇ ਹਾਵ ਭਾਵ ਤੋਂ ਜੋ ਕਹਿਣੋਂ ਰਹਿ ਗਿਆ ਇਸ ਨੂੰ ਬੀ. ਪੀ. ਸਿੰਘ ਦੇ ਰੌਸ਼ਨੀ ਦੇ ਪ੍ਰਭਾਵਾਂ ਨੇ ਕਹਿ ਦਿੱਤਾ।

ਸਾਬਾਂ ਤੇ ਰੁੱਤੇ ਨੇ ਆਪਣੇ ਕਿਰਦਾਰਾਂ ਨੂੰ ਨਿਭਾਹਿਆ ਹੀ ਨਹੀਂ ਸਗੋਂ ਜਿਉਂ ਕੇ ਵੇਖਿਆ ਹੈ। ਸ਼ੁਰੂ ਤੋਂ ਅੰਤ ਤਕ ਉਹ ਦਰਸ਼ਕਾਂ ਤੇ ਛਾਏ ਰਹੇ। ਥਾਣੇਦਾਰ ਦੇ ਕਿਰਦਾਰ ਪਵਨਦੀਪ ਤੇ ਇਕੱਤਦਾਰ ਦੇ ਕਿਰਦਾਰ ਨੂੰ ਸਵਰਨ ਸਿੰਘ ਨੇ ਵੀ ਵਧੀਆ ਪੇਸ਼ ਕੀਤਾ ਹੈ।

ਹਾਲ ਤੋਂ ਬਾਹਰ ਨਿਕਲੇ ਦਰਸ਼ਕਾਂ ਵਿਚੋਂ ਕਈ ਸੂਝਵਾਨ ਦਰਸ਼ਕ ਇਹ ਕਹਿੰਦੇ ਵੀ ਸੁਣੇ ਗਏ ਕਿ ਪੇਸ਼ਕਾਰੀ ਤਾਂ ਕਮਾਲ ਦੀ ਸੀ ਪਰ ਜਮਾਤੀ-ਸੰਘਰਸ਼ ਨੂੰ ਉਘਾੜਨੋਂ ਆਤਮਜੀਤ ਅਸਮਰਥ ਰਿਹਾ ਹੈ। ਕੋਈ ਕਹਿ ਰਿਹਾ ਸੀ ਸਾਦੇ ਤੇ ਸਧਾਰਨ ਸੈਟ ਰਾਹੀਂ ਆਤਮਜੀਤ ਵੱਡੀ ਪੇਸ਼ਕਾਰੀ ਕਰ ਗਿਆ ਹੈ। ਕੋਈ ਰੌਸ਼ਨੀ ਦੀ ਸਿਫ਼ਤ ਕਰ ਰਿਹਾ ਸੀ ਤੇ ਕੋਈ ਉਚਾਰਨ-ਲਹਿਜੇ ਦੇ ਨੁਕਸ ਕੱਢ ਰਿਹਾ ਸੀ।

ਫਿਰ ਵੀ ਸੰਪੂਰਨ ਰੂਪ ਵਿਚ ਸਾਰੇ ਦਰਸ਼ਕਾਂ ਦੇ ਚਿਹਰਿਆਂ ਤੇ ਤਸੱਲੀ ਝਲਕਦੀ ਨਜ਼ਰ ਆ ਰਹੀ ਸੀ ਕਿ ਇਕ ਚੈਲੰਜ ਨੂੰ ਕਿਸੇ ਨੇ ਕਬੂਲ ਤਾਂ ਕੀਤਾ।

ਰਵਿੰਦਰ ਭੱਠਲ

## ਤਕਨੀਕੀ ਉਚੇਚਹੀਣਤਾ ਦੀ ਪੇਸ਼ਕਾਰੀ : ਕੋਰਟ ਮਾਰਸ਼ਲ

ਬੀਤੇ ਦਿਨੀਂ ਸਾਹਿਤ ਕਲਾ ਪਰਿਸ਼ਦ, ਦਿੱਲੀ ਵਲੋਂ ਆਯੋਜਿਤ 7 ਰੋਜ਼ਾ ਰੰਗਮੰਚ ਉਤਸਵ ਕਈ ਕਾਰਨਾਂ ਕਰਕੇ ਮਹੱਤਵਪੂਰਣ ਸੀ। ਪਿਛਲੇ ਛੇ ਵਰ੍ਹਿਆਂ ਤੋਂ ਆਯੋਜਿਤ

ਸਰਬ ਭਾਰਤੀ ਨਾਟਕ ਲੇਖਨ ਮੁਕਾਬਲੇ ਵਿਚ ਇਨਾਮ ਪ੍ਰਾਪਤ ਕਰਨ ਵਾਲੇ ਨਾਟਕਾਂ ਨੂੰ ਆਪਣੇ ਖਰਚੇ ਤੇ ਪਰਿਸ਼ਦ ਵਲੋਂ ਦਿੱਲੀ ਵਿਚ ਖਿਡਵਾਉਣ ਦਾ ਇਹ ਸਿਲਸਲਾ ਪਹਿਲੀ ਵਾਰ ਆਰੰਭ ਕੀਤਾ ਗਿਆ ਹੈ ਜਿਹੜੀ ਪਰਿਸ਼ਦ ਦੇ ਸਕੱਤਰ ਸੁਰਿੰਦਰ ਮਾਥੁਰ ਅਨੁਸਾਰ ਹਰ ਵਰ੍ਹੇ ਜਾਰੀ ਰਹੇਗਾ। ਦੂਜਾ ਮਹੱਤਵਪੂਰਨ ਕਾਰਨ ਸੀ ਕੌਮੀ ਪ੍ਰਸਿਧੀ ਦੇ ਨਿਰਦੇਸ਼ਕਾਂ ਵਲੋਂ ਇਸ ਮੇਲੇ ਵਿਚ ਭਾਗ ਲੈਣਾ ਜਿਨ੍ਹਾਂ ਵਿਚੋਂ ਰਣਜੀਤ ਕਪੂਰ, ਫੈਜ਼ਲ ਅਲਕਾਜ਼ੀ, ਆਦਿ ਦਾ ਨਾਂ ਵਿਸ਼ੇਸ਼ ਮਹੱਤਵ ਦਾ ਧਾਰਨੀ ਹੈ।

ਇਸ ਮੇਲੇ ਵਿਚ ਪਹਿਲੇ ਦਿਨ ਸਵਦੇਸ਼ ਦੀਪਕ ਦੁਆਰਾ ਰਚਿਤ ਨਾਟਕ "ਕੋਰਟ ਮਾਰਸ਼ਲ" ਦੀ ਕੌਮੀ ਪ੍ਰਸਿਧੀ ਵਾਲੇ ਨਿਰਦੇਸ਼ਕ ਰਣਜੀਤ ਕਪੂਰ ਦੇ ਨਿਰਦੇਸ਼ਨ ਵਿਚ ਹੋਈ ਪੇਸ਼ਕਾਰੀ ਯਾਦਗਾਰੀ ਹੋ ਨਿਬੜੀ। ਨਾਟਕ ਦਾ ਅਛੂਤਾ ਵਿਸ਼ਾ ਆਪਣੇ ਆਪ ਵਿਚ ਨਵੇਂ ਸੰਦੇਸ਼ ਦਾ ਵਾਹਕ ਸੀ। ਮਿਲਟਰੀ ਦੇ ਕਾਇਦੇ ਕਾਨੂੰਨਾਂ ਦੀ ਦੁਨੀਆਂ ਵਿਚ ਛਟਪਟਾ ਰਹੀ 'ਇਨਸਾਨੀਅਤ' ਨੂੰ ਲੇਖਕ ਨੇ ਓਢਣਾਂ ਤੋਂ ਮੁਕਤ ਕੀਤਾ ਅਤੇ ਸੰਕੇਤਕ ਢੰਗ ਨਾਲ ਮੁਲਕ ਵਿਚ ਜੜ੍ਹਾਂ ਤਕ ਫੈਲੀ ਜਾਤ ਪਾਤ ਦੀ ਨੰਗੀ ਸਚਾਈ ਦ੍ਰਿਸ਼ਟੀਗੋਚਰ ਹੋਈ। ਕਹਾਣੀ ਐਨੀ ਕੁ ਹੈ ਇਕ ਸਿਪਾਹੀ ਨੇ ਇਕ ਅਫ਼ਸਰ ਨੂੰ ਜਾਨ ਤੋਂ ਮਾਰ ਦਿਤਾ ਹੈ ਅਤੇ ਦੂਜਾ ਅਫਸਰ ਗੋਲੀ ਲਗਣ ਦੇ ਬਾਵਜੂਦ ਬਚ ਗਿਆ ਹੈ। ਸਿਪਾਹੀ ਦਾ ਕੋਰਟ ਮਾਰਸ਼ਲ ਹੋ ਰਿਹਾ ਹੈ ਪਰੰਤੂ ਪਰਤ ਦਰ ਪਰਤ ਇਹ ਕੋਰਟ ਮਾਰਸ਼ਲ ਸਿਪਾਹੀ ਦਾ ਨਾ ਹੋ ਕੇ ਸਮੁੱਚੇ ਸਮਾਜ ਦਾ ਹੋਣ ਲਗਦਾ ਹੈ ਜਿਥੇ ਨਿਮਨ ਜਾਤੀਆਂ ਹਾਲੇ ਤਕ 'ਦਬਾਅ' ਹੇਠ ਜੀ ਰਹੀਆਂ ਹਨ। ਨਿਮਨ ਜਾਤ ਨਾਲ ਸੰਬੰਧਿਤ ਸਿਪਾਹੀ ਨੂੰ ਉਚੀ ਜਾਤ ਦੇ ਅਫ਼ਸਰਾਂ ਹੱਥੋਂ ਇੰਨਾ ਜ਼ਲੀਲ ਕੀਤਾ ਗਿਆ ਕਿ ਸਿਪਾਹੀ ਦਾ ਵਿਦਰੋਹ ਮੁਖਰ ਹੋ ਉਠਿਆ।

ਰਣਜੀਤ ਕਪੂਰ ਨੇ ਇਸ ਨਾਟਕ ਨੂੰ ਬਿਨਾ ਕਿਸੇ ਤਕਨੀਕੀ ਉਚੇਜ ਤੋਂ ਪੇਸ਼ ਕੀਤਾ। ਇਹ ਪੇਸ਼ਕਾਰੀ ਇਸ ਗੱਲ ਦਾ ਸਬੂਤ ਸੀ ਕਿ ਕੋਈ ਕਲਪਨਾਸ਼ੀਲ ਨਿਰਦੇਸ਼ਕ ਕੇਵਲ ਅਦਾਕਾਰਾਂ ਰਾਹੀਂ ਬਿਨਾ ਕਿਸੇ ਵਿਸ਼ੇਸ਼ 'ਥੀਏਟਰੀਕਲ ਗਿਮਕ' ਤੋਂ ਉਚ ਪੱਧਰ ਦੀ ਪੇਸ਼ਕਾਰੀ ਦੇ ਸਮਰਥ ਹੋ ਸਕਦਾ ਹੈ ਜਿਹੜੀ ਸਮੂਹ ਦਰਸ਼ਕਾਂ ਨੂੰ ਆਪਣੇ ਨਾਲ ਜੋੜ ਲਵੇ। ਭਾਵੇਂ ਇਸ ਵਿਚ ਚੋਖਾ ਦਖਲ ਨਾਟਕ ਦੇ ਵਿਲੱਖਣ ਵਿਸ਼ੇ ਤੇ ਨਿਭਾਅ ਦਾ ਵੀ ਸੀ ਪਰੰਤੂ ਅੰਤਿਮ ਤੌਰ ਤੇ ਇਹ ਇਕ 'ਨਿਰਦੇਸ਼ਕ ਦੀ ਕਲਾ' ਸੀ ਜਿਹੜੀ ਜੀਵੰਤ ਅਦਾਕਾਰਾਂ ਵਿਚੋਂ 'ਤਕਨੀਕੀ ਉਤਮਤਾ' ਦੀ ਭਾਲ ਵਿਚ ਕਾਮਯਾਬ ਹੁੰਦੀ ਹੈ। ਇਹ ਪੇਸ਼ਕਾਰੀ ਇਸ ਤੱਥ ਦਾ ਪ੍ਰਮਾਣ ਸੀ ਕਿ ਨਾਟਕ ਦੀ ਤਕਨੀਕ ਵਸਤਾਂ, ਸੈਟ, ਰੋਸ਼ਨੀ ਆਦਿ ਵਿਚ ਨਹੀਂ ਹੁੰਦੀ ਸਗੋਂ ਅਦਾਕਾਰਾਂ ਵਿਚ ਵੀ ਹੁੰਦੀ ਹੈ। ਕਰਨਲ ਸੂਰਤ ਸਿੰਘ ਦੇ ਕਿਰਦਾਰ ਵਿਚ ਪੀਯੂਸ਼ ਮਿਸ਼ਰਾ, ਕੈਪਟਨ ਵਿਕਾਸ ਰਾਏ ਦੇ ਰੂਪ ਵਿਚ ਗਜਰਾਜ ਰਾਓ ਅਤੇ ਸਿਪਾਹੀ ਰਾਮ ਚੰਦਰ ਦੇ ਤੌਰ ਤੇ ਅਨਿਲ ਚੌਧਰੀ ਨੇ ਅਦਾਕਾਰੀ ਦੇ ਨਵੇਂ ਕੀਰਤੀਮਾਨ ਸਥਾਪਿਤ ਕੀਤੇ। ਸੰਕੇਤਕ ਸੈਟ ਰਾਹੀਂ ਸਮੁੱਚਾ ਪ੍ਰਭਾਵ ਉਸਾਰਿਆ ਗਿਆ। ਇਸ ਪੇਸ਼ਕਾਰੀ ਨੇ ਇਹ ਵੀ ਮਹਿਸੂਸ ਕਰਾਇਆ ਕਿ ਨਾਟਕਕਾਰ ਅਤੇ ਨਿਰਦੇਸ਼ਕ ਦੋ ਵਖਰੇ ਵਖਰੇ ਵਿਅਕਤੀਆਂ ਵਿਚ ਵੀ ਸੁਮੇਲਤਾ ਹੋ ਸਕਦੀ ਹੈ ਅਤੇ ਦੋਵੇਂ ਇਕ ਦੂਜੇ ਦੇ ਪੂਰਕ ਹੋ ਸਕਦੇ ਹਨ।

ਸ.ਕ.ਵ.

## ਮਨਜੀਤ ਪਾਲ ਕੌਰ ਦੀ 'ਸੁੰਦਰਾਂ"

24 ਅਪ੍ਰੈਲ ਨੂੰ ਚੰਡੀਗੜ੍ਹ ਵਿਚ ਨਾਟਕ "ਸੁੰਦਰਾਂ" ਦਾ ਸ਼ੋਅ ਟੈਗੋਰ ਥੀਏਟਰ ਵਿਚ ਵੇਖਿਆ। ਇਹ ਕਾਵਿ ਨਾਟਕ ਡਾ. ਮਨਜੀਤ ਪਾਲ ਕੌਰ ਦਾ ਲਿਖਿਆ ਹੈ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਨਾਟ-ਗਰੁੱਪ ਨਵ ਨਾਟ ਮੰਚ ਦੀ ਪ੍ਰਸਤੁਤੀ ਸੀ। ਪੂਰਨ ਦੀ ਪ੍ਰਚਲਿਤ ਲੋਕ ਗਾਥਾ ਵਿਚੋਂ ਨਾਰੀ ਦੇ ਮਨ ਦੇ ਭਾਵਾਂ ਨੂੰ ਦਰਸਾਉਂਦਾ ਇਹ ਕਾਵਿ-ਨਾਟ ਭਾਵੇਂ ਖੁਲ੍ਹੀ ਕਵਿਤਾ ਵਿਚ ਹੈ ਪਰ ਇਸ ਦੀ ਅਦਾਇਗੀ ਵਿਚ ਉਹ ਭਰਪੂਰ ਸ਼ੈਲੀਬੱਧਤਾ ਨਹੀਂ ਹੈ ਜਿਸ ਦੀ ਤਵੱਕੋ ਅਜਿਹੇ ਨਾਟਕ ਤੋਂ ਕੀਤੀ ਜਾਂਦੀ ਹੈ। ਸੁੰਦਰਾਂ ਦੇ ਮਹਿਲ ਦੇ ਧੌਲਰਾਂ ਦੀ ਮੰਚ ਉਤੇ ਉਪਸਥਿਤੀ ਮੰਚ ਉਤੇ ਆਪਣੀ ਹੋਂਦ ਦਾ ਅਹਿਸਾਸ ਨਹੀਂ ਕਰਾ ਸਕੀ। ਸੰਕੇਤਕ ਜੜਤ ਦੀ ਥਾਂ ਜੇਕਰ ਕੇਵਲ "ਲੈਵਲ" ਹੀ ਵਰਤ ਕੇ ਉਹਨਾਂ ਉਪਰ ਰੌਸ਼ਨੀ ਅਤੇ ਸੰਗੀਤ ਦੀ ਵਰਤੋਂ ਰਾਹੀਂ ਨਾਟਕ ਦੀ ਰੂਹ ਦਾ ਮੰਚ ਉਤੇ ਨਿਰੂਪਣ ਹੁੰਦਾ ਤਾਂ ਪ੍ਰਭਾਵ ਵੱਧ ਬਣਨਾ ਸੀ। ਉਂਝ ਅਦਾਕਾਰਾਂ ਨੇ ਆਪਣੇ ਵਲੋਂ ਕਸਰ ਨਹੀਂ ਛੱਡੀ ਅਤੇ ਗ਼ੈਰਕੁਦਰਤੀ ਜਿਹੇ ਸੰਵਾਦ ਵੀ ਸੁਭਾਵਕ ਬਣਾ ਕੇ ਬੋਲ ਸਕਣ ਦੀ ਸਮਰੱਥਾ ਵਿਖਾਈ ਜਿਸ ਵਿਚੋਂ ਇਹਨਾਂ ਪਾਤਰਾਂ ਦੀ ਸੰਵਾਦ ਰਟਣ ਲਈ ਕੀਤੀ ਮਿਹਨਤ ਦਾ ਪਤਾ ਲਗਦਾ ਹੀ। 'ਸੁੰਦਰਾਂ' ਨਾਟਕ ਇਸ ਕਾਵਿ ਨਾਟਕ ਵਜੋਂ ਨਾਟਕੀਅਤਾ ਤੋਂ ਸੱਖਣਾ ਜਾਪਿਆ। ਸੰਗੀਤ ਦੀ ਖੁੱਲ੍ਹ ਕੇ ਅਤੇ ਜ਼ਿੰਦਾ ਵਰਤੋਂ ਨਹੀਂ ਹੋਈ। ਇਕੋ ਇਕ ਖ਼ੂਬਸੂਰਤ ਅਵਾਜ਼ ਰਿਕਾਰਡਿਡ ਜਾਪਦੀ ਸੀ। ਪੁਸ਼ਾਕਾਂ ਚੰਗੀਆਂ ਸਨ ਤੇ ਖਰਚ ਕਾਫ਼ੀ ਕੀਤਾ ਗਿਆ। ਪੂਰਨ ਦੇ ਕਿਰਦਾਰ ਨੂੰ ਨਿਭਾਉਣ ਲਈ ਚੁਣਿਆਂ ਨੌਜਵਾਨ ਅਜੇ ਬਾਲ ਵਰੇਸ ਵਿਚ ਅਤੇ ਅਪੂਰਨ ਜਾਪਦਾ ਸੀ। ਸਭਿਆਚਾਰਕ ਮਾਮਲੇ ਵਿਭਾਗ ਦੀ ਸਰਪਰਸਤੀ ਹੇਠ ਪੇਸ਼ ਹੋਏ ਇਸ ਨਾਟਕ ਨੂੰ ਬਹੁਤ ਘੱਟ ਦਰਸ਼ਕ ਵੇਖਣ ਆਏ ਸਨ। ਇਹ ਹੋਰ ਵੀ ਨਿਰਾਸ਼ ਕਰਨ ਵਾਲੀ ਗੱਲ ਸੀ।

ਕਮਲੇਸ਼ ਉੱਪਲ (ਡਾ.)

## ਬਾਦਸ਼ਾਹ ਦਰਵੇਸ਼ ਦੀ ਪੇਸ਼ਕਾਰੀ

ਪਿਛਲੇ ਦਿਨੀਂ ਮੁਹਾਲੀ ਦੇ ਬਹੁਤ ਪੁਰਾਣੇ ਥੀਏਟਰ ਗਰੁੱਪ 'ਪ੍ਰੇਮ ਮਿਲਾਪ ਕਲਾ ਸੰਗਮ' ਨੇ ਗੁਰਚਰਨ ਸਿੰਘ ਜਸੂਜਾ ਦੇ ਲਿਖੇ ਨਾਟਕ 'ਬਾਦਸ਼ਾਹ ਦਰਵੇਸ਼' ਦਾ ਬਲਵੀਰ ਪ੍ਰੇਮੀ ਦੀ ਦੇਖ ਰੇਖ ਹੇਠ ਮੰਚਣ ਕੀਤਾ। ਨਾਟਕ ਇਤਿਹਾਸ ਦੀ ਉਹ ਝਾਕੀ ਲੈ ਕੇ ਦਰਸ਼ਕਾਂ ਦੇ ਰੂਬਰੂ ਹੁੰਦਾ ਹੈ ਜਿਸ ਵਿਚ ਔਰੰਗਜ਼ੇਬ ਗੁਰੂ ਗੋਬਿੰਦ ਸਿੰਘ ਨੂੰ ਕਤਲ ਕਰਨ ਲਈ ਅੱਡੀ

ਜੋਟੀ ਦਾ ਜ਼ੋਰ ਲਾ ਰਿਹਾ ਹੁੰਦਾ ਹੈ। ਇਸ ਕੰਮ ਦੀ ਜ਼ਿੰਮੇਵਾਰੀ ਸਈਅਦ ਖਾਨ ਨੂੰ ਸੌਂਪੀ ਜਾਂਦੀ ਹੈ। ਸਾਰਾ ਨਾਟਕ ਸਈਅਦ ਖਾਨ ਦੁਆਲੇ ਘੁੰਮਦਾ ਹੈ ਕਿ ਕਿਸ ਤਰਾਂ ਉਹ ਲਾਹੌਰ ਦੀ ਸੂਬੇਦਾਰੀ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਦਾ ਕਤਲ ਕਰਨ ਦੇ ਉਪਰਾਲੇ ਕਰਦਾ ਹੈ। ਨਾਟਕ ਦੇ ਬਾਕੀ ਪਾਤਰ ਸਟੇਜ ਤੇ ਥੋੜ੍ਹੀ ਥੋੜ੍ਹੀ ਦੇਰ ਲਈ ਆਉਂਦੇ ਹਨ।

ਨਾਟਕ ਦਾ ਸਮਾਂ ਸ਼ਾਮ ਦੇ ਸਾਢੇ ਛੇ ਸੀ ਪਰ ਨਾਟਕ ਸੱਤ ਵੱਜ ਕੇ ਪੰਜਤਾਲੀ ਮਿੰਟ ਤੇ ਸ਼ੁਰੂ ਹੋਇਆ। ਪੰਜਾਬੀ ਰੰਗਮੰਚ ਦੇ ਪਛੜਣ ਦਾ ਇਹ ਬਹੁਤ ਵੱਡਾ ਕਾਰਣ ਹੈ। ਨਾਟਕ ਸ਼ੁਰੂ ਹੋਂਣ ਤੋਂ ਪਹਿਲਾਂ ਨਾਟਕ ਦਾ ਸੈੱਟ ਮੱਧਮ ਰੋਸ਼ਨੀ ਵਿਚ ਦਰਸ਼ਕਾਂ ਨੂੰ ਪ੍ਰਭਾਵਿਤ ਕਰ ਰਿਹਾ ਸੀ। ਮੰਚ ਸੱਜਾ ਦੀ ਵਿਉਂਤ ਦੇਖਕੇ ਮੰਚ ਦੀ ਭੂਗੋਲਕ ਸਥਿਤੀ ਬਾਰੇ ਨਿਰਦੇਸ਼ਕ ਦੀ ਸੂਝ ਸਾਹਮਣੇ ਆਉਂਦੀ ਸੀ।

ਨਾਟਕ ਦਾ ਮੇਕਅੱਪ ਸਲਾਹੁਣਯੋਗ ਸੀ। ਇਸ ਲਈ ਮੋਹਨ ਕੰਬੋਜ ਵਧਾਈ ਦਾ ਪਾਤਰ ਹੈ। ਕਾਸਟਿਊਮ ਸੈਕਸ਼ਨ ਲਈ ਪ੍ਰੇਮ ਲਤਾ ਦੀ ਕਾਰਗੁਜ਼ਾਰੀ ਸਲਾਹਣਯੋਗ ਸੀ। ਨਾਟਕ ਦਾ ਮਿਊਜ਼ਕ ਵਧੀਆ ਸੀ ਪਰ ਰਿਕਾਰਡਿੰਗ ਦੇ ਮਾੜੇ ਪੱਧਰ ਨੇ ਉਸਨੂੰ ਰੋਲ ਦਿੱਤਾ। ਨਾਟਕ ਦੇ ਅਦਾਕਾਰਾਂ ਬਾਰੇ ਗੱਲ ਕਰਨੀ ਜ਼ਰੂਰੀ ਹੈ। ਕੇਵਲ ਬੌਬੀ, ਦੇਵਿੰਦਰ ਭਾਟਵਾ, ਮਲਕੀਤ ਕੇਸਰ, ਰਾਮ ਅਵਧ, ਪਰਮਿੰਦਰ ਜ਼ਖਮੀ ਤੇ ਸੋਨੀਆਂ ਦੇ ਰੋਲ ਸਲਾਹੁਣਯੋਗ ਸਨ।

ਨਿਰਦੇਸ਼ਕ ਨੇ ਇਸ ਨਾਟਕ ਦੀਆਂ 100 ਪੇਸ਼ਕਾਰੀਆਂ ਕਰਨ ਦਾ ਬੀੜਾ ਚੁੱਕਿਆ ਹੈ। ਚੰਗਾ ਹੋਵੇਗਾ ਜੇਕਰ ਨਿਰਦੇਸ਼ਕ ਅਗਲੀ ਪੇਸ਼ਕਾਰੀ ਤੋਂ ਪਹਿਲਾਂ ਇਸ ਉੱਪਰ ਚੰਗੀ ਮਿਹਨਤ ਕਰੇ ਤੇ ਆਪਣੀ ਕਲਾ ਤੇ ਸੂਝ ਨਾਲ ਇਸਨੂੰ ਹੋਰ ਪ੍ਰਭਾਵਸ਼ਾਲੀ ਬਣਾਵੇ।

ਕੁਮਾਰ ਪਵਨ ਦੀਪ

## 'ਮਾਂਵਾਂ' ਨਾਟਕ ਦੀ ਪੇਸ਼ਕਾਰੀ : ਕੁਝ ਵਿਚਾਰ

ਰੰਗਮੰਚ ਦੀ ਦ੍ਰਿਸ਼ਟੀ ਤੋਂ ਚੰਗੇ ਸਾਹਿਤਕ ਨਾਟਕਾਂ ਦੀ ਕਮੀ ਪੰਜਾਬੀ ਰੰਗਮੰਚ ਲਈ ਸਮੱਸਿਆ ਰਹੀ ਹੈ। ਇਸ ਨੂੰ ਦੂਰ ਕਰਨ ਲਈ ਬਹੁਤ ਸਾਰੇ ਵਿਦੇਸ਼ੀ ਨਾਟਕਾਂ ਦਾ ਅਨੁਵਾਦ ਕਰਕੇ ਪੇਸ਼ ਕੀਤਾ ਗਿਆ। ਮਿਸਾਲ ਵਜੋਂ ਮੈਕਸਿਮ ਗੋਰਕੀ ਦੇ ਨਾਟਕ 'ਪੈਟੀ ਬੁਰਜੁਆ' ਦਾ ਪੰਜਾਬੀ ਰੂਪ 'ਆਲ੍ਹਣਾ ਤੀਲੋ ਤੀਲ' ਦੇ ਮੰਚਣ ਨੇ ਪੰਜਾਬੀ ਰੰਗਮੰਚ ਨੂੰ ਕੌਮੀ ਰੰਗਮੰਚ ਦੇ ਹਾਣ ਦਾ ਬਣਾਇਆ। ਪੰਜਾਬੀ ਰੰਗਮੰਚ ਦੇ ਵਿਕਾਸ ਲਈ ਕਈ ਸਿਰਜਣਾਤਮਕ ਰੰਗਕਰਮੀਆਂ ਨੇ ਸਾਹਿਤ ਦੇ ਹੋਰ ਰੂਪਾਂ ਨੂੰ ਨਾਟਕੀ ਰੂਪ ਦਿਤਾ ਤੇ ਉਹਨਾਂ ਦਾ ਮੰਚਣ ਕੀਤਾ। ਨਾਟਕੀ ਰੂਪ ਵਿਚ ਢਾਲਦਿਆਂ ਕਈ ਸਮਕਾਲੀਨ ਸਮੱਸਿਆਵਾਂ ਨੂੰ ਵੀ ਛੋਹਿਆ ਗਿਆ। ਗੁਰਸ਼ਰਨ ਸਿੰਘ ਵਲੋਂ ਨਾਨਕ ਸਿੰਘ ਦੇ ਨਾਵਲ 'ਕੋਈ ਹਰਿਆ ਬੂਟ ਰਹਿਓ ਰੀ.' ਦਾ ਨਾਟਕੀ ਰੂਪ ਤੇ ਆਤਮਜੀਤ ਵਲੋਂ ਸਾਅਦਤ ਹਸਨ ਮੰਟੋ ਦੀ ਪ੍ਰਸਿੱਧ ਕਹਾਣੀ 'ਟੋਬਾ ਟੇਕ ਸਿੰਘ' ਦਾ ਨਾਟਕੀ ਰੂਪ "ਰਿਸ਼ਤਿਆਂ ਦਾ ਕੀ ਰੱਖੀਏ ਨਾਂ' ਇਸੇ ਪ੍ਰਕਾਰ ਦੇ ਉਦਮ ਹਨ। ਇਸੇ ਪਰੰਪਰਾ ਵਿਚ ਕੇਵਲ ਧਾਲੀਵਾਲ ਵਲੋਂ ਨਾਟਕੀ ਰੂਪ ਦਿਤੇ ਨਾਟਕ 'ਮਾਂਵਾਂ' ਨੂੰ ਰੱਖਿਆ ਜਾ ਸਕਦਾ ਹੈ। ਪਹਿਲਾਂ ਵੀ ਉਹ ਵਰਿਆਮ ਸੰਧੂ ਦੀ ਕਹਾਣੀ 'ਭੱਜੀਆਂ ਬਾਹੀਂ' ਦਾ ਨਾਟਕੀ ਰੂਪ ਸਫ਼ਲਤਾ ਨਾਲ ਪੇਸ਼ ਕਰ ਚੁਕੇ ਹਨ। ਇਹ ਸਾਰੇ ਜਤਨ ਪੰਜਾਬੀ ਰੰਗਮੰਚ ਦੇ ਵਿਕਾਸ ਦੇ ਸੂਚਕ ਹਨ ਤੇ ਨਵੇਂ ਨਾਟਕ ਲੇਖਕਾਂ ਲਈ ਮਾਰਗਦਰਸ਼ਕ।

'ਮਾਂਵਾਂ' ਨਾਟਕ ਦੀ ਵਿਸ਼ਿਸ਼ਤਾ ਇਹ ਹੈ ਕਿ ਇਸ ਵਿਚ ਤਿੰਨ ਸਾਹਿਤਕ ਕਿਰਤਾਂ ਨੂੰ ਇਕ ਨਾਟਕ ਵਿਚ ਪਿਰੋਇਆ ਗਿਆ ਹੈ। ਇਹ ਕਿਰਤਾਂ ਹਨ : ਜੌਨ ਇਰਵਿਨ ਦਾ ਇਕਾਂਗੀ 'ਤਰੱਕੀ,' ਤੌਫੀਕ-ਉਲ-ਹਕੀਮ ਦਾ ਇਕਾਂਗੀ 'ਮੌਤ ਦਾ ਗੀਤ', ਤੇ ਮੈਕਸਿਮ ਗੋਰਕੀ ਦੀ ਕਹਾਣੀ 'ਗੱਦਾਰ ਦੀ ਮਾਂ'। ਇਸ ਵਿਚ ਵਖੋ ਵਖਰੀਆਂ ਮਾਂਵਾਂ ਦੇ ਰੂਪ ਉਭਾਰ ਕੇ ਇਹ ਦਸਣ ਦਾ ਜਤਨ ਕੀਤਾ ਗਿਆ ਹੈ ਕਿ ਇਹ ਸਮਾਜਿਕ ਸਥਿਤੀ ਦੀ ਹੀ ਪੈਦਾਵਾਰ ਹਨ। ਨਾਟਕ ਵਿਚ ਇਕ ਮਾਂ ਜੰਗ ਵਿਚ ਆਪਣਾ ਪੁਤ ਗਵਾ ਕੇ ਵੀ ਦੁਨੀਆਂ ਨੂੰ ਜੰਗ ਤੋਂ ਬਚਾਉਣ ਲਈ ਆਪਣੇ ਵਿਗਿਆਨੀ ਭਰਾ ਨੂੰ ਮਾਰ ਦੇਂਦੀ ਹੈ। ਇਕ ਮਾਂ ਆਪਣੇ ਪਤੀ ਦੇ ਕਤਲ ਦਾ ਬਦਲਾ ਲੈਣ ਲਈ ਪੁਤ ਨੂੰ ਪਾਲਦੀ ਹੈ ਤੇ ਜਦ ਉਹ ਬਦਲਾ ਲੈਣਾ ਨਹੀਂ ਚਾਹੁੰਦਾ ਤਾਂ ਉਸਨੂੰ ਮਰਵਾ ਦੇਣ ਦਾ ਆਦੇਸ਼ ਦੇਂਦੀ ਹੈ। ਤੀਜੀ ਮਾਂ ਆਪਣੇ ਸਮਾਜ ਦੇ ਭਲੇ ਲਈ ਆਪਣੇ ਗੱਦਾਰ ਪੁਤਰ ਨੂੰ ਖ਼ੁਦ ਮਾਰ ਦੇਂਦੀ ਹੈ। ਤਿੰਨਾਂ ਸਥਿਤੀਆਂ ਵਿਚ ਸੰਤਾਪ ਮਾਂ ਨੂੰ ਹੀ ਭੋਗਣਾ ਪੈਂਦਾ ਹੈ। ਇਸ ਤਰ੍ਹਾਂ ਇਹ ਮਾਂਵਾਂ ਨਾਟਕ ਵਿਚ ਆਮ ਲੋਕਾਂ ਦੇ ਰੂਪ ਵਿਚ ਉਭਰਦੀਆਂ ਹਨ, ਜੋ ਸਮਾਜਿਕ-ਸਭਿਆਚਾਰਕ ਕੀਮਤਾਂ ਦੇ ਥਪੇੜੇ ਖਾਂਦੇ ਅਣਗੌਲੀ ਹੋਂਦ ਗੁਜ਼ਾਰਦੇ ਹਨ।

'ਮਾਂਵਾਂ' ਨਾਟਕ ਅੰਮ੍ਰਿਤਸਰ ਸਕੂਲ ਆਫ ਡਰਾਮਾ ਦੇ ਬੈਨਰ ਹੇਠ 7 ਸਤੰਬਰ 1991 ਨੂੰ ਗੁਰੂ ਨਾਨਕ ਆਡੀਟੋਰੀਅਮ ਦੇ ਮੰਚ ਉਤੇ ਪੇਸ਼ ਕੀਤਾ ਗਿਆ। ਕੇਵਲ ਧਾਲੀਵਾਲ ਨੇ ਨਾ ਕੇਵਲ ਇਸ ਨੂੰ ਨਾਟਕੀ ਰੂਪ ਦਿੱਤਾ ਸਗੋਂ ਇਸ ਦੀ ਨਿਰਦੇਸ਼ਨਾ ਵੀ ਦਿੱਤੀ। ਸੈੱਟ, ਰੋਸ਼ਨੀ ਤੇ ਵੇਸ਼ ਭੂਸ਼ਾ ਦਾ ਡੀਜ਼ਾਈਨ ਵੀ ਉਸਨੇ ਕੀਤਾ ਸੀ। ਨਾਟਕ ਦੀ ਪੇਸ਼ਕਾਰੀ ਵਿਚ ਦੋ ਗੱਲਾਂ ਵਿਸ਼ੇਸ਼ ਰੂਪ ਵਿਚ ਧਿਆਨ ਖਿੱਚਦੀਆਂ ਹਨ। ਪਹਿਲੀ ਇਹ ਕਿ ਮੂਲ ਸਾਹਿਤ ਕਿਰਤਾਂ ਵਿਚਲੀ ਪੇਸ਼ਕਾਰੀ ਦੀ ਵਾਸਤਵਿਕਤਾ ਨੂੰ ਬਣਾਈ ਰਖਣ ਦਾ ਮੋਹ ਨਜ਼ਰ ਆਉਂਦਾ ਹੈ। ਦੂਜਾ ਅਜੋਕੇ ਪ੍ਰਚਲਤ ਰੰਗਮੰਚੀ ਰੂਪਾਂ ਨੂੰ ਵਰਤਣ ਦਾ ਜਤਨ ਕੀਤਾ ਗਿਆ ਹੈ। ਟੋਟਲ ਥੀਏਟਰ ਦੇ ਪ੍ਰਭਾਵ ਅਧੀਨ ਗੀਤ-ਸੰਗੀਤ ਦੀ ਵਰਤੋਂ ਵੀ ਕੀਤੀ ਗਈ ਹੈ। ਇਹ ਦੋ ਗੱਲਾਂ ਇਕ ਵਿਰੋਧ ਦੇ ਰੂਪ ਵਿਚ ਨਜ਼ਰ ਆਉਂਦੀਆਂ ਹਨ। ਇਹ ਇਸ ਗੱਲ ਵੱਲ ਸੰਕੇਤ ਹੈ ਕਿ ਸਾਹਿਤਕ ਕਿਰਤਾਂ ਦਾ ਇਕ-ਰੂਪ ਵਿਚ ਰੂਪਾਂਤਰਣ ਨਹੀਂ ਹੋ ਸਕਿਆ ਹੈ। ਇਹ ਗੱਲ

ਸਪਸ਼ਟ ਰੂਪ ਵਿਚ ਨਹੀਂ ਉਭਰਦੀ ਕਿ ਨਾਟਕੀ ਰੂਪਾਂਤਰ ਪਿੱਛੇ ਮੂਲ ਉਦੇਸ਼ ਕੀ ਹੈ? ਨਿਰਦੇਸ਼ਕ ਅਨੁਸਾਰ "ਪੇਸ਼ਕਾਰੀ ਵਿਚ ਜਿਥੇ ਕੁਝ ਸਮੇਂ ਬਾਅਦ ਨਾਟਕ ਦੀ ਕਹਾਣੀ ਬਦਲਦੀ ਹੈ, ਉਥੇ ਉਸ ਦਾ ਐਕਟਿੰਗ ਸਟਾਇਲ ਤੇ ਉਸਦੀ ਪੇਸ਼ਕਾਰੀ ਦਾ ਢੰਗ ਵੀ ਬਦਲਦਾ ਹੈ"। ਇਹ ਗੱਲ ਉਸ ਹਾਲਤ ਵਿਚ ਮਹੱਤਵਪੂਰਨ ਹੈ, ਜੇ ਇਹ ਵਿਸ਼ੇ ਦੇ ਬਦਲਦੇ ਰੂਪ ਨੂੰ ਪ੍ਰਗਟਾਉਣ ਵਿਚ ਵਧੇਰੇ ਸਹਾਈ ਹੋ ਸਕੇ। ਪਰ ਮਾਵਾਂ ਨਾਟਕ ਵਿਚ ਪੇਸ਼ਕਾਰੀ ਵਿਚ ਤਬਦੀਲੀ ਪਿਛੇ ਕੋਈ ਸਪਸ਼ਟ ਤਰਕ ਨਜ਼ਰ ਨਹੀਂ ਆਉਂਦਾ। ਦਰਅਸਲ ਰੰਗਮੰਚ ਦੇ ਵਿਕਾਸ ਵਿਚ ਵਿਸ਼ੇ ਤੇ ਸਭਿਆਚਾਰ ਅਨੁਰੂਪ ਪੇਸ਼ਕਾਰੀ ਦੇ ਰੂਪਾਂ ਨੂੰ ਲਭਣਾ ਇਕ ਗੰਭੀਰ ਮਸਲਾ ਹੈ। ਇਸ ਲਈ ਪੇਸ਼ਕਾਰੀ ਦੇ ਢੰਗਾਂ ਨੂੰ ਵਿਸ਼ੇ ਤੇ ਸਭਿਆਚਾਰ ਦੇ ਤਨਾਉ ਵਿਚ ਰੱਖਕੇ ਦੇਖਣ ਦੀ ਲੋੜ ਹੈ। ਪਰ ਮੇਰਾ ਉਦੇਸ਼ ਕਿਸੇ ਰੂਪ ਵਿਚ ਵੀ ਕੇਵਲ ਧਾਲੀਵਾਲ ਦੇ ਇਸ ਉਦਮ ਨੂੰ ਛੁਟਿਆਣਾ ਨਹੀਂ ਹੈ। ਇਸ ਵਿਰੋਧ ਦੇ ਬਾਵਜੂਦ ਧਾਲੀਵਾਲ ਦਾ ਉੱਦਮ ਸ਼ਲਾਘਾਯੋਗ ਹੈ। ਉਸਨੇ ਤਿੰਨਾਂ ਹਿੱਸਿਆਂ ਨੂੰ ਜੋੜਨ ਲਈ ਗੀਤਾਂ ਦਾ ਸਹਾਰਾ ਲਿਆ ਹੈ। ਇਹ ਗੀਤ ਜਿਥੇ ਵਿਸ਼ੇ ਨੂੰ ਵਧੇਰੇ ਉਜਾਗਰ ਕਰਦੇ ਹਨ ਉਥੇ ਉਹਨਾਂ ਦੀ ਵਰਤੋਂ ਮੰਚੀ ਜੁਗਤਾਂ ਦੇ ਰੂਪ ਵਿਚ ਹੋਈ ਹੈ। ਇਸੇ ਤਰਾਂ ਸਟੇਜ ਸੈਟਿੰਗ ਵਿਚ ਘਟ ਵਸਤਾਂ ਨਾਲ ਮਾਹੌਲ ਉਸਾਰਨ ਦਾ ਚੰਗਾ ਉਪਰਾਲਾ ਹੋਇਆ ਹੈ। ਲਾਲ ਬਾਰਡਰ ਵਾਲੇ ਕਾਲੇ ਕਪੜੇ ਵਿਸ਼ੇ ਦੇ ਅਨੁਰੂਪ ਹਨ, ਪਰ ਕਈ ਥਾਵਾਂ ਉਤੇ ਇਸ ਪਾਸੇ ਧਿਆਨ ਨਹੀਂ ਰਖਿਆ ਗਿਆ। ਕਈ ਨਵੀਆਂ ਮੰਚੀ ਜੁਗਤਾਂ ਦੀ ਵਰਤੋਂ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਮਿਸਾਲ ਦੇ ਤੌਰ ਉਤੇ ਚਾਦਰ ਦੀ ਸਹਾਇਤਾ ਨਾਲ ਮ੍ਰਿਤਕ ਦੇਹ ਨੂੰ ਸਟੇਜ ਉਤੇ ਲਿਆਉਣ ਤੇ ਲੈ ਜਾਣ ਦਾ ਜਤਨ ਕੀਤਾ ਗਿਆ ਹੈ। ਕਿਤੇ ਕਿਤੇ ਰੋਸ਼ਨੀ ਦਾ ਪ੍ਰਬੰਧ ਵੀ ਪ੍ਰਭਾਵ ਪੈਦਾ ਕਰਦਾ ਹੈ। ਡਾ. ਸ਼ਹਿਰ ਯਾਰ ਦੇ ਲਿਖੇ ਗੀਤ ਸਥਿਤੀ ਨੂੰ ਪੇਸ਼ ਕਰਨ ਲਈ ਤੇ ਮੂਲ ਸਮੱਸਿਆ ਉਤੇ ਬਲ ਦੇਣ ਵਿਚ ਸਾਰਥਕ ਹਨ। ਖਾਸ ਤੌਰ ਉਤੇ ਦੁੱਲੇ ਦੇ ਪਿੰਡ ਆਉਣ ਮਗਰੋਂ ਦਾ ਗੀਤ 'ਅਹਿ ਲੈ ਯਾਦ ਕਰਵਾ ਦਿਆਂ ਤੈਨੂੰ ਹੀਰਿਆ/ਸ਼ਰੀਕਾਂ ਤੇਰਾ ਬਾਪ ਵੱਢਿਆ।' ਇਸੇ ਤਰ੍ਹਾਂ ਗੱਦਾਰ ਦੀ ਮਾਂ ਦਾ ਗੀਤ 'ਮੇਰਾ ਅਪਣਾ ਬਿਗਾਨਾ ਹੋਇਆ...' ਵਿਸ਼ੇਸ਼ ਤੌਰ ਤੇ ਭਾਵ ਪੂਰਤ ਹਨ। ਇਹਨਾਂ ਗੀਤਾਂ ਦੀਆਂ ਧੁਨਾਂ ਬਣਾਈਆਂ ਹਨ ਪਰਮਜੀਤ ਸਿੰਘ ਨੇ। ਭਾਵੇਂ ਧੁਨਾਂ ਚੰਗੀਆਂ ਹਨ ਪਰ ਪੁਰਾਣੇ ਨਾਟਕਾਂ ਦੀਆਂ ਧੁਨਾਂ ਦਾ ਪ੍ਰਭਾਵ ਸਪਸ਼ਟ ਨਜ਼ਰ ਆਉਂਦਾ ਹੈ।

ਨਾਟਕ ਦੀ ਸਫਲਤਾ ਵਿਚ ਵੱਡਾ ਹੱਥ ਕਲਾਕਾਰਾਂ ਦਾ ਹੈ। ਕਈ ਕਲਾਕਾਰਾਂ ਦਾ ਅਭਿਨੈ ਪ੍ਰਭਾਵਸ਼ਾਲੀ ਹੈ ਤੇ ਦਰਸ਼ਕਾਂ ਦਾ ਧਿਆਨ ਖਿੱਚਦਾ ਹੈ। ਮਰਦ ਕਲਾਕਾਰਾਂ ਵਿਚ ਨਰਿੰਦਰ ਜੱਟੂ ਵਿਗਿਆਨੀ ਡਾ. ਹੈਨਰੀ ਦੇ ਰੂਪ ਵਿਚ, ਤੇ ਔਰਤ-ਕਲਾਕਾਰਾਂ ਵਿਚੋਂ ਸਭ ਤੋਂ ਵੱਧ ਧਿਆਨ ਮਾਂ ਦੀ ਭੂਮਿਕਾ ਵਿਚ ਸੁਰਜੀਤ ਕੌਰ ਖਿੱਚਦੀ ਹੈ। ਸੁਰਜੀਤ ਕੌਰ ਦੇ ਅਭਿਨੈ ਵਿਚ ਸ੍ਵੈ-ਵਿਸ਼ਵਾਸ ਤੇ ਸਹਿਜਤਾ ਉਸ ਦੀ ਵਧੇਰੇ ਸਮਰੱਥਾ ਵਲ ਸੰਕੇਤ ਕਰਦੀ ਹੈ। ਉਸ ਨੂੰ ਵਾਰਤਾਲਾਪ ਬੋਲਣ ਵਿਚ ਕਾਹਲੀ ਨਹੀਂ ਕਰਨੀ ਚਾਹੀਦੀ। ਮਾਸੀ ਦੇ ਰੂਪ ਵਿਚ ਰਵਿੰਦਰ ਅਟਵਾਲ ਦਾ ਅਭਿਨੈ ਵੀ ਕਾਫੀ ਚੰਗਾ ਸੀ। ਸਮੁੱਚੇ ਤੌਰ ਉਤੇ ਮਾਂਵਾਂ ਇਕ ਸ਼ਲਾਘਾਯੋਗ ਉੱਦਮ ਸੀ। ਇਸ ਮੌਕੇ ਉਤੇ ਡਾ. ਸ਼ਹਰਯਾਰ ਨੂੰ ਸਨਮਾਨਿਤ ਵੀ ਕੀਤਾ ਗਿਆ।

ਸਬਿੰਦਰਜੀਤ ਸਾਗਰ (ਡਾ.)

## ਨਾਟਕ ਚਰਨਦਾਸ ਚੋਰ ਦੀ ਸਫ਼ਲ ਪੇਸ਼ਕਾਰੀ

15-9-91 ਨੂੰ ਲੁਧਿਆਣੇ ਦੇ ਪੰਜਾਬੀ ਭਵਨ ਦੇ ਖੁਲ੍ਹੇ ਮੰਚ ਤੇ ਹਬੀਬ ਤਨਵੀਰ ਦਾ ਨਿਰਦੇਸ਼ਤ ਕੀਤਾ ਨਾਟਕ 'ਚਰਨਦਾਸ ਚੋਰ' ਪੇਸ਼ ਕੀਤਾ ਗਿਆ। ਇਸ ਨਾਟਕ ਦੀ ਕਹਾਣੀ ਮਧ ਭਾਰਤ ਦੀ ਲੋਕ ਗਾਥਾ ਤੇ ਅਧਾਰਤ ਹੈ ਅਤੇ ਇਹ ਭਾਰਤ ਦੇ ਹੋਰ ਸੂਬਿਆਂ ਵਿਚਲੀਆਂ ਅਜਿਹੀਆਂ ਕਥਾਵਾਂ ਨਾਲ ਕਾਫੀ ਮੇਲ ਖਾਂਦੀ ਹੈ। ਇਸ ਵਿਚ ਧਰਮ ਦੇ ਨਾਂ ਤੇ ਲੋਕਾਂ ਨੂੰ ਗੁਮਰਾਹ ਕਰਕੇ ਧਾਰਮਕ ਆਗੂਆਂ ਵਲੋਂ ਧਨ ਬਟੋਰਨ ਦੀ ਗੱਲ ਹੈ। ਆਗੂ ਜੋ ਚੰਗੀਆਂ ਰਹੁ ਰੀਤਾਂ ਅਤੇ ਗੁਣਾਂ ਦੀ ਸਿਖਿਆ ਦਿੰਦੇ ਹਨ ਆਪ ਉਨ੍ਹਾਂ ਉੱਪਰ ਅਮਲ ਨਹੀਂ ਕਰਦੇ। ਚਰਨਦਾਸ ਚੋਰ ਵੀ 'ਗੁਰਦੇਵ' ਦੀ ਸੰਗਤ ਵਿਚ ਆ ਕੇ ਸੱਚ ਬੋਲਣ ਦਾ ਪ੍ਰਣ ਕਰਦਾ ਹੈ ਅਤੇ ਆਖਰੀ ਦਮ ਤੱਕ ਪ੍ਰਣ ਨਿਭਾਉਂਦਾ ਹੈ। ਉਹ ਚੋਰ ਤਾਂ ਹੈ ਪਰ ਸੱਚਾ। ਚੋਰੀ ਕਰਦਾ ਹੈ ਤੇ ਮਾਲ ਗ਼ਰੀਬਾਂ ਵਿਚ ਵੰਡਦਾ ਹੈ। ਕੇਵਲ ਸੱਚਾ ਆਦਮੀ ਹੀ ਸੱਤਾ ਨਾਲ ਟੱਕਰ ਲੈ ਸਕਦਾ ਹੈ ਤੇ ਚਰਨਦਾਸ ਸਰਕਾਰੀ ਖਜ਼ਾਨਾ ਲੁੱਟ ਕੇ ਇਹ ਟੱਕਰ ਲੈਂਦਾ ਹੈ। (ਇਹ ਕਿਸੇ ਹੋਰ ਰੂਪ ਵਿਚ ਵੀ ਹੋ ਸਕਦੀ ਹੈ)। ਸੱਤਾ ਜਿਸਦਾ ਪਰਤੀਕ ਰਾਣੀ ਹੈ ਆਪਣੇ ਵਿਰੋਧ ਨੂੰ ਦਬਾਉਣ ਲਈ ਡਰ ਤੇ ਲਾਲਚ ਦੀ ਵਰਤੋਂ ਕਰਦੀ ਹੈ ਪਰ ਚਰਨਦਾਸ ਸਚਾਈ ਦਾ ਆਸਰਾ ਨਹੀਂ ਛੱਡਦਾ ਤੇ ਸਰਕਾਰੀ ਲੋਭ ਨੂੰ ਠੁਕਰਾ ਦਿੰਦਾ ਹੈ। ਨਤੀਜਾ: ਸੱਤਾ ਆਖਰੀ ਹਥਿਆਰ ਵਰਤਦੀ ਹੈ—'ਜ਼ੁਬਾਨ ਬੰਦ' ਕਰਨ ਦਾ। ਚਰਨਦਾਸ ਚੋਰ ਦਾ ਸਰਕਾਰੀ ਕਤਲ ਕਰ ਦਿੱਤਾ ਜਾਂਦਾ ਹੈ।

ਪਤਾ ਨਹੀਂ ਇਹ ਗਾਥਾ ਕਿੰਨੇ ਸੌ ਸਾਲ ਪੁਰਾਣੀ ਹੈ। ਅਜਿਹੀਆਂ ਗਾਥਾਵਾਂ ਦੁੱਲੇ ਦੀ ਵਾਰ, ਜਿਉਣਾ ਮੌੜ ਪੰਜਾਬ ਦੀਆਂ ਲੋਕ ਪ੍ਰਿਆ ਹਨ। ਇਸ ਤਰ੍ਹਾਂ ਇਹ ਧਾਰਮਕ ਸਮਾਜਿਕ ਤੇ ਰਾਜਨੀਤਕ ਵਰਤਾਰਾ ਕੇਵਲ ਇਕ ਹਿੱਸੇ ਵਿਚ ਨਹੀਂ ਸਗੋਂ ਦੂਰ ਦੂਰ ਤੀਕ ਜਿਥੇ ਲੋਕਾਂ ਦੀ ਭਾਸ਼ਾ, ਬੋਲੀ, ਰਹਿਣ ਸਹਿਣ, ਖਾਣ-ਪੀਣ, ਪਹਿਨਣ ਵਖੋ ਵੱਖਰੇ ਹਨ, ਤੱਕ ਫੈਲਿਆ ਹੋਇਆ ਹੈ। ਇਹੋ ਹੀ ਕਾਰਣ ਹੈ ਕਿ ਮਧ ਪ੍ਰਦੇਸ਼ ਦੇ ਇਕ ਖਾਸ ਇਲਾਕੇ ਦੀ ਭਾਸ਼ਾ ਵਿਚ ਖੇਡਿਆ ਇਹ ਨਾਟਕ ਆਪਣਾ ਮੰਤਵ ਦਰਸ਼ਕਾਂ ਤੱਕ ਪਹੁੰਚਾਉਣ ਵਿਚ ਸਫਲ ਰਿਹਾ ਹੈ। ਨਾਟਕ ਵਿਚ ਗੀਤ ਤੇ ਸੰਗੀਤ ਦੀ ਭਰਪੂਰ ਵਰਤੋਂ ਇਸਨੂੰ ਸਮਝਣ ਵਿਚ ਤੇ ਮਾਨਣ ਵਿਚ ਵਾਧਾ ਕਰਦੀ ਹੈ।

ਨਾਟਕ ਵਿਚ ਸ਼ਾਮਲ ਤਕਰੀਬਨ ਚਾਲੀ ਕੁ ਕਲਾਕਾਰਾਂ ਵਿਚੋਂ ਬਹੁਤੇ ਅਨਪੜ੍ਹ ਜਾਂ ਮਾੜਾ ਮੋਟਾ ਪੜ੍ਹੇ ਹੋਏ ਉਸ ਇਲਾਕੇ ਦੇ ਦਿਹਾਤੀ ਕਲਾਕਾਰ ਸਨ। ਸ਼ਾਇਦ ਇਸੇ ਕਰਕੇ ਉਨ੍ਹਾਂ ਦੇ ਹਾਵ ਭਾਵ ਬਣਾਵਟੀ ਨਹੀਂ ਸਨ ਲਗਦੇ। ਉਹ ਬਹੁਤ ਹੀ ਸਹਿਜਤਾ ਨਾਲ ਅਪਣੇ ਕਿਰਦਾਰਾਂ ਵਿਚ ਖੁੱਭ ਜਾਂਦੇ ਤੇ ਝੱਟ ਹੀ ਇਕ ਕਿਰਦਾਰ 'ਚੋਂ ਨਿਕਲ ਦੂਸਰੇ ਵਿਚ ਸਮਾ ਜਾਂਦੇ। ਬਹੁਰੂਪੀ ਕਿਰਦਾਰ ਨੂੰ ਨਿਭਾਉਣ ਦਾ ਉਨ੍ਹਾਂ ਦਾ ਯਤਨ ਸਫਲ ਸੀ।

'ਚਰਨਦਾਸ ਚੋਰ' ਇਕ ਅਹਿਮ ਕਿਰਦਾਰ ਹੈ ਜੋ ਆਪਣੇ ਗੁਰੂ ਨਾਲ ਕੀਤੇ ਪ੍ਰਣ ਦੀ ਪਾਲਣਾ ਕਰਦਾ ਹੈ। ਉਹ ਚੋਰੀ ਕਰਦਾ ਹੈ ਕਿਉਂਕਿ ਇਹ ਉਸਦਾ ਧੰਦਾ ਹੈ। ਸੱਚ ਬੋਲਣਾ ਅਤੇ ਗਰੀਬਾਂ ਦੀ ਮਦਦ ਕਰਨਾਂ ਉਸਦੇ ਜੀਵਨ ਦਾ ਲਕਸ਼ ਹੈ। ਉਸਨੇ ਅਨਾਜ ਲੁੱਟਕੇ ਗਰੀਬਾਂ ਵਿਚ ਵੰਡਿਆ। ਸੱਤਾ ਦਾ ਲੋਭ ਲਾਲਚ ਠੁਕਰਾਂ ਕੇ ਉਸਦੀ ਸੈਨਾ ਹੱਥੋਂ ਕਤਲ ਹੋ ਕੇ ਮਰਨਾ ਕਬੂਲ ਕਰ ਲਿਆ ਪਰ ਆਪਣੇ ਰਸਤੇ ਤੋਂ ਇਕ ਇੰਚ ਵੀ ਨਾ ਹਟਿਆ। ਇਉਂ ਚਰਨ ਦਾਸ ਚੋਰ, ਇਕ ਚੋਰ ਹੁੰਦਿਆਂ ਵੀ ਲੋਕਾਂ ਦੇ ਸਵੈਮਾਨ ਦਾ ਪ੍ਰਤੀਕ ਹੋ ਨਿਬੜਿਆ ਹੈ

ਚਰਨ ਦਾਸ ਚੋਰ ਦੇ ਰੋਲ ਵਿਚ ਦੀਪਕ ਤਿਵਾੜੀ ਕਲਾ ਦਾ ਸਿਖਰ ਹੈ। ਉਸਦੇ ਸਰੀਰ ਦੀ ਫੁਰਤੀ, ਤੱਟ ਫੱਟ ਬਦਲਦੇ ਹਾਵ ਭਾਵ, ਤੇਜ਼ ਤਰਾਰ ਐਕਸ਼ਨ ਅਤੇ ਵੱਖ ਵੱਖ ਤਰ੍ਹਾਂ ਦੇ ਅੰਦਾਜ਼ ਉਸਦੀ ਕਲਾ ਦਾ ਜਾਦੂ ਮਨਵਾਉਂਦੇ ਸਨ। ਮੰਦਰ ਦਾ ਮੁਕਟ ਚੋਰੀ ਕਰਕੇ ਲੈ ਜਾਂਦਿਆਂ ਪੁਲਿਸ ਨੂੰ ਵੇਖਕੇ ਹਨੂਮਾਨ ਦੀ ਮੁਦਰਾ ਵਿਚ ਖੜੇ ਹੋਣ ਦਾ ਅੰਦਾਜ਼ ਦਰਸ਼ਕਾਂ ਨੇ ਸਭ ਤੋਂ ਵੱਧ ਸਲਾਹਿਆ। ਦਰਸ਼ਕਾਂ ਨੇ ਵਾਰ ਵਾਰ ਪੂਰੇ ਜੋਸ਼ ਨਾਲ ਤਾੜੀਆਂ ਵਜਾ ਕੇ ਇਸ ਕਲਾਕਾਰ ਦੀ ਅਦਾ ਨੂੰ ਪਰਵਾਨ ਹੀ ਨਹੀਂ ਕੀਤਾ ਸਗੋਂ ਦਾਦ ਵੀ ਦਿੱਤੀ।

ਪੂਨਮ ਬਾਈ ਦਾ ਸਭ ਤੋਂ ਮਹੱਤਵਪੂਰਨ ਰੋਲ ਸੀ ਰਾਣੀ ਦਾ ਭਾਵ ਸੱਤਾ ਦਾ। ਉਸਨੇ ਚਰਨਦਾਸ ਨੂੰ ਸੱਤਾ ਦੇ ਅਧੀਨ ਕਰਨ ਲਈ ਡਰਾਵਾ ਦਿੱਤਾ, ਲਾਲਚ ਦਿਤਾ, ਇਥੋਂ ਤੱਕ ਕਿ ਉਸ ਨਾਲ ਵਿਆਹ ਕਰਵਾਉਣ ਦਾ ਪ੍ਰਸਤਾਵ ਵੀ ਰਖਿਆ। ਜਿਸ ਅਦਾ ਨਾਲ ਉਸਨੇ ਇਹ ਸਭ ਕੁਝ ਕੀਤਾ ਇਕ ਚੋਰ ਤਾਂ ਕੀ ਕੋਈ ਵੀ ਉਸਦਾ ਪ੍ਰਸਤਾਵ ਰੱਦ ਨਾ ਕਰ ਸਕਦਾ। ਪਰ ਚਰਨਦਾਸ ਦੀ ਨਾਂਹ ਤੇ ਜੋ ਸਖਤ ਰਵੱਈਆ ਉਸਨੇ ਅਪਣਾਇਆ, ਚੰਗੇ ਚੰਗੇ ਬੰਦਿਆਂ ਦੇ ਹੋਸ਼ ਟਿਕਾਣੇ ਲਿਆਉਣ ਵਾਲਾ ਸੀ! ਮੌਤ ਦੀ ਸਜ਼ਾ ਦਾ ਕੜਕਵਾਂ ਤੇ ਤੱਟ ਫੱਟੀ ਹੁਕਮ ਉਸਦੀ ਅਦਾਕਾਰੀ ਦਾ ਸਿਖਰ ਸੀ।

ਸੰਗੀਤ ਗਾਇਕੀ ਨਾਲ ਸਬੰਧਤ ਕਲਾਕਾਰਾਂ ਨੇ ਨਾਟਕਾਂ ਚ ਚੁਸਤੀ ਤੇ ਤੇਜ਼ੀ ਲਿਆਉਣ ਵਿਚ ਪੂਰਾ ਯੋਗਦਾਨ ਪਾਇਆ। ਦਿਲ 'ਚ ਲਹਿ ਜਾਣ ਵਾਲੀ ਅਵਾਜ਼ ਨੇ ਦਰਸ਼ਕਾਂ ਨੂੰ ਨਾਟਕ ਦੇ ਹੋਰ ਵੀ ਨੇੜੇ ਲੈ ਆਂਦਾ।

ਇਸ ਨਾਟਕ ਦੀ ਸਭ ਤੋਂ ਵਧੀਆ ਗੱਲ ਸੀ ਆਪਣਾ ਸੰਦੇਸ਼ ਲੋਕਾਂ ਤੱਕ ਪਹੁੰਚਾਉਣਾ, ਜਿਸ ਵਿਚ ਹਬੀਬ ਤਨਵੀਰ ਪੂਰਾ ਸਫਲ ਰਿਹਾ ਹੈ। ਸਾਰੇ ਨਾਟਕ ਵਿਚ ਕਿਤੇ ਵੀ



ਮਹੌਲ ਭਾਰੂ ਨਹੀਂ ਹੋਇਆ ਸਗੋਂ ਹਲਕੇ ਫੁਲਕੇ ਮਨੋਰੰਜਨ ਦੇ ਨਾਲ ਗੰਭੀਰ ਗਲਾਂ ਦਰਸ਼ਕਾਂ ਦੀ ਝੋਲੀ ਵਿਚ ਪਾਉਣ 'ਚ ਸਫਲ ਰਿਹਾ। ਬਗੈਰ ਕਿਸੇ ਨਾਹਰੇਬਾਜ਼ੀ ਜਾਂ ਦਿਖਾਵੇ ਦੇ ਸੁਤੇ ਸਿਧ ਆਪਣੀ ਗੱਲ ਦਰਸ਼ਕਾਂ ਦੇ ਦਿਮਾਗ ਵਿਚ ਪਾ ਸਕਣੀ ਇਸ ਨਾਟਕ ਦੀ ਪ੍ਰਾਪਤੀ ਹੈ।

ਹਬੀਬ ਤਨਵੀਰ ਨਾਟਕਾਂ ਦੀ ਦੁਨੀਆਂ ਵਿਚ ਇਕ ਜਾਣਿਆਂ ਪਹਿਚਾਣਿਆਂ ਨਾਂ ਹੈ ਜਿਸਦੀ ਚਰਚਾ ਅਕਸਰ ਹੁੰਦੀ ਹੈ। ਹੋਰ ਵੀ ਖੂਬੀ ਵਾਲੀ ਗੱਲ ਇਹ ਕਿ ਉਹ ਵਪਾਰਕ ਨਾਟਕਕਾਰ ਹੈ ਅਤੇ ਇਸ ਕਾਰਜ ਲਈ ਦਿਹਾਤ ਦੇ ਅਨਪੜ੍ਹ ਤੇ ਥੋੜ੍ਹੇ ਪੜੇ ਕਲਾਕਾਰਾਂ ਨੂੰ ਲੈ ਕੇ ਸਫਲ ਮੰਚਨ ਕਰ ਰਿਹਾ ਹੈ। ਪੰਜਾਬ ਸੰਗੀਤ ਨਾਟਕ ਅਕੈਡਮੀ ਤੇ ਸਭਿਆਚਾਰ ਵਿਭਾਗ ਨੇ ਉਸਨੂੰ ਪੰਜਾਬੀ ਦਰਸ਼ਕਾਂ ਦੇ ਰੂਬਰੂ ਪੇਸ਼ ਕਰਕੇ ਪ੍ਰਸੰਸਾਯੋਗ ਕੰਮ ਕੀਤਾ ਹੈ। ਅੱਜ ਪੰਜਾਬ ਵਿਚ ਵੀ ਅਜਿਹੀ ਵਪਾਰਕ ਨਾਟ ਮੰਡਲੀ ਦੀ ਲੋੜ ਹੈ।

ਇਸ ਤਰ੍ਹਾਂ ਇਹ ਨਾਟਕ 'ਚਰਨਦਾਸ ਚੋਰ' ਹਰ ਪੱਖੋਂ ਸਫਲ ਨਾਟਕ ਹੈ ਅਤੇ ਇਸ ਦੀ ਪੇਸ਼ਕਾਰੀ ਜਿੰਨੇ ਹੋਰ ਸ਼ਹਿਰਾਂ ਤੇ ਪਿੰਡਾਂ ਵਿਚ ਹੋ ਸਕੇ ਕਰਵਾਉਣੀ ਚਾਹੀਦੀ ਹੈ। ਪ੍ਰਬੰਧਕਾਂ ਨੂੰ ਇਸ ਗੱਲ ਦਾ ਖਿਆਲ ਜ਼ਰੂਰ ਰੱਖਣਾ ਚਾਹੀਦਾ ਹੈ ਕਿ ਘੱਟੋ ਘੱਟ ਮੰਚ ਨਾਲ ਸੰਬੰਧਤ ਲੋਕਾਂ ਨੂੰ ਨਾਟਕ ਦੇਖਣ ਲਈ ਸੱਦਾ ਪੱਤਰ ਜ਼ਰੂਰ ਦੇਣ। ਲੁਧਿਆਣੇ ਦੀ ਪੇਸ਼ਕਾਰੀ ਵਿਚ ਇਸਦੀ ਘਾਟ ਸਾਫ਼ ਨਜ਼ਰ ਆ ਰਹੀ ਸੀ।

ਸੁਰਿੰਦਰ ਕੌਲੇ (ਸੰਪਾਦਕ ਅਣੂ)

## ਪਿੰਜਰੇ ਦੇ ਆਰਪਾਰ –ਵਿਚਾਰਸ਼ੀਲ ਥੀਏਟਰ

ਪੰਜਾਬ ਸੰਗੀਤ ਨਾਟਕ ਅਕਾਦਮੀ ਦੀ ਮਹਿਮਾਨ ਨਿਰਦੇਸ਼ਕ ਸਕੀਮ ਅਧੀਨ ਇਹ ਪਹਿਲੀ ਪੇਸ਼ਕਾਰੀ ਸੀ। 'ਮਹਿਮਾਨ ਨਿਰਦੇਸ਼ਕ' ਸਨ ਇੰਡੀਅਨ ਥੀਏਟਰ ਵਿਭਾਗ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਤੋਂ ਸਿਖਲਾਈ ਪ੍ਰਾਪਤ ਰੰਗਕਰਮੀ ਜ਼ੁਲਫਕਾਰ ਖਾਨ ਅਤੇ ਕਲਾਕਾਰ ਸਨ ਕਲਾ ਸੰਪਰਕ ਨਵਾਂ ਸ਼ਹਿਰ ਦੇ। ਨਾਟਕ ਦੀ ਸਕਰਿਪਟ ਨਵਾਂ ਸ਼ਹਿਰ ਦੇ ਹੀ ਦਵਿੰਦਰ ਕੁਮਾਰ ਵੱਲੋਂ ਲਿਖੀ ਗਈ। ਨਾਟਕ ਵਿਚ ਲਈ ਗਈ ਸਮੱਸਿਆ ਭਾਵੇਂ ਹਰ ਜਗ੍ਹਾ ਦੀ ਹੋ ਸਕਦੀ ਹੈ ਪਰ ਦੁਆਬੇ ਦੀ ਧਰਤੀ ਨਾਲ ਉਸਦਾ ਨੇੜਲਾ ਸੰਬੰਧ ਹੈ।

ਨਾਟਕ ਦੀ ਕਹਾਣੀ ਇਕ ਐਸੇ ਪਰਿਵਾਰ ਦੀ ਕਹਾਣੀ ਹੈ ਜਿਸਦਾ ਮੁੱਖੀ ਫੌਜ ਤੋਂ ਰਿਟਾਇਰ ਹੋ ਕੇ ਪੈਸੇ ਕਮਾਉਣ ਦੀ ਲਾਲਸਾ ਵਿਚ ਵਿਦੇਸ਼ ਚਲਾ ਜਾਂਦਾ ਹੈ ਅਤੇ ਪਿੱਛੇ ਆਪਣੀ ਲਾਡਲੀ ਧੀ ਅਤੇ ਪਤਨੀ ਨੂੰ ਛੱਡ ਜਾਂਦਾ ਹੈ। ਫੌਜੀ ਦੀ ਪਤਨੀ ਜਿਸਨੇ ਸਾਰੀ ਉਮਰ ਪਤੀ ਦੇ ਵਿਯੋਗ ਵਿਚ ਹੀ ਕੱਟੀ ਸੀ ਇਕ ਵਾਰ ਫੇਰ ਇਕੱਲੀ ਰਹਿ ਜਾਂਦੀ ਹੈ। ਹੁਣ ਘਰ ਵਿਚ ਉਹਨਾਂ ਦੀ ਜਵਾਨ ਧੀ ਵੀ ਹੈ ਜੋ ਹੁਣ ਗੁੱਡੀਆਂ ਪਟੋਲਿਆਂ ਨਾਲ ਨਹੀਂ

ਖੇਡਣਾ ਚਾਹੁੰਦੀ ਅਤੇ ਨਾ ਹੀ ਖਿਡੌਣਿਆਂ ਨਾਲ ਵਰਚਦੀ ਹੈ।. ਉਸਦੀ ਮਾਂ ਵੀ ਇਕੱਲੀ ਹੈ ਤੇ ਉਹ ਵੀ। ਪਿੰਡ ਦਾ ਡਾਕਟਰ ਜੋ ਪਰਿਵਾਰ ਦਾ ਬਹੁਤ ਨਜ਼ਦੀਕੀ ਹੈ ਉਸਦਾ ਘਰ ਆਉਣ ਜਾਣ ਵਧਣ ਲਗਦਾ ਹੈ, ਕਾਰਣ ਹੈ ਫੌਜੀ ਦੀ ਪਤਨੀ ਦੀ ਬੀਮਾਰੀ। ਔਰਤ ਆਪਣੀ ਇਕੱਲ ਨੂੰ ਦੂਰ ਕਰਨ ਲਈ ਡਾਕਟਰ ਦਾ ਸਹਾਰਾ ਲੈਂਦੀ ਹੈ। ਇਹ ਰਿਸ਼ਤਾ ਮਾਨਸਿਕ ਪੱਧਰ ਤੱਕ ਹੈ, ਸਮਾਜ ਦੀਆਂ ਬਣਾਈਆਂ ਵਲਗਣਾਂ ਨੂੰ ਇਸ ਔਰਤ ਨੇ ਪ੍ਰਵਾਨ ਕੀਤਾ ਹੋਇਆ ਹੈ ਤੇ ਉਹਨਾਂ ਨੂੰ ਤੋੜਦੀ ਨਹੀਂ। ਪਰ ਜਵਾਨ ਧੀ ਇਹਨਾਂ ਵਲਗਣਾਂ ਨੂੰ ਪ੍ਰਵਾਨ ਨਹੀਂ ਕਰਦੀ ਅਤੇ ਪਿੰਡ ਦੇ ਡਾਕੀਏ ਨਾਲ ਘਰੋਂ ਚਲੀ ਜਾਂਦੀ ਹੈ। ਫੌਜੀ ਵਿਦੇਸ਼ ਤੋਂ ਵਾਪਸ ਆਉਂਦਾ ਹੈ, ਸਭ ਕੁਝ ਲਈ ਆਪਣੀ ਪਤਨੀ ਨੂੰ ਹੀ ਜ਼ਿੰਮੇਵਾਰ ਮੰਨਦਾ ਹੈ। ਉਹ ਔਰਤ ਹੁਣ ਇਸ ਹੱਦ ਤੱਕ ਟੁੱਟ ਜਾਂਦੀ ਹੈ ਕਿ ਜ਼ਹਿਰ ਖਾ ਲੈਂਦੀ ਹੈ। (ਪਰ ਬਚਾ ਲਈ ਜਾਂਦੀ ਹੈ) ਅਤੇ "ਇਹ ਕਹਾਣੀ ਇਸੇ ਤਰ੍ਹਾਂ ਚਲਦੀ ਰਹਿੰਦੀ ਹੈ।"

ਨਾਟਕ ਖੁਲ੍ਹੇ ਮੰਚ ਉਤੇ ਕੀਤਾ ਗਿਆ ਅਤੇ ਪ੍ਰਭਾਵਸ਼ਾਲੀ ਪਰ ਸਾਦੀ ਮੰਚ-ਜੜਤ ਨਾਲ ਮੰਚ ਦੇ ਤਿੰਨ ਹਿੱਸੇ ਬਣਾ ਦਿੱਤੇ ਗਏ ਸਨ, ਜਿਹਨਾਂ ਦਾ ਪ੍ਰਯੋਗ ਬਹੁਤ ਖੂਬਸੂਰਤੀ ਨਾਲ ਕੀਤਾ ਗਿਆ। ਭਾਵੇਂ ਨਾਟਕ ਦਿਨ ਦੇ ਚਾਨਣ ਵਿਚ ਖੇਡਿਆ ਗਿਆ ਪਰ ਚੰਗੇ ਰੌਸ਼ਨੀ ਪ੍ਰਬੰਧ ਦੀਆਂ ਸੰਭਾਵਨਾਵਾਂ ਸਾਫ਼ ਨਜ਼ਰ ਆ ਰਹੀਆਂ ਸਨ। ਨਾਟਕ ਵਿਚਲਾ ਸੰਗੀਤ ਨਾਟਕ ਦਾ ਸਭ ਤੋਂ ਕਮਜ਼ੋਰ ਪੱਖ ਸੀ।

ਫੌਜੀ ਦੀ ਪਤਨੀ ਦੀ ਮੁੱਖ ਭੂਮਿਕਾ ਨਿਭਾਉਣ ਵਾਲੀ ਅਦਾਕਾਰਾ ਨੇ ਆਪਣੇ ਰੋਲ ਨਾਲ ਪੂਰਨ ਇਨਸਾਫ਼ ਕੀਤਾ, ਪਰ ਫੌਜੀ ਕਮਜ਼ੋਰ ਰਿਹਾ। ਨਾਟਕ ਦੇ ਬਾਕੀ ਅਦਾਕਾਰਾਂ ਨੇ ਆਪਣੀਆਂ ਭੂਮਿਕਾਵਾਂ ਸਹੀ ਨਿਭਾਈਆਂ ਪਰ ਫੌਜੀ ਦਾ ਗਵਾਂਢੀ ਜੋ ਡਾਕਟਰ ਦੇ ਪਰਿਵਾਰ ਨਾਲ ਰਿਸ਼ਤੇ ਨੂੰ ਪ੍ਰਵਾਨ ਨਹੀਂ ਕਰਦਾ ਓਵਰ ਐਕਟਿੰਗ ਦਾ ਸ਼ਿਕਾਰ ਸੀ।

'ਮਹਿਮਾਨ ਨਿਰਦੇਸ਼ਕ' ਸਕੀਮ ਅਧੀਨ ਪਹਿਲੀ ਪੇਸ਼ਕਾਰੀ ਤਾਂ ਸਫ਼ਲ ਰਹੀ ਪਰ ਇਸ ਸਕੀਮ ਦੀ ਸਫ਼ਲਤਾ ਦਾ ਅਸਲ ਪਤਾ ਉਦੋਂ ਲੱਗੇਗਾ ਜਦੋਂ ਇਹ ਮੰਡਲੀ ਆਪਣੇ ਆਪ ਕੋਈ ਨਵਾਂ ਨਾਟਕ ਕਰੇਗੀ ਅਤੇ ਆਪਣੇ ਸ਼ਹਿਰ/ਕਸਬੇ ਦੇ ਥੀਏਟਰ ਨੂੰ ਇਕ ਨਿਰੰਤਰਤਾ ਦਏਗੀ।

[]

MANCHAN-19
A Book-Series of Drama & Theatre
(Publication of Manchan Arts & Research Centre)
225, Phase-VI, Mohali -160055

## ਕੇ. ਵੀ. ਸੁਬੱਨਾ ਵਿਸ਼ੇਸ਼--ਅੰਕ

ਅਗਲਾ ਅੰਕ ਕਰਨਾਟਕ ਦੀ ਮਹਾਨ ਰੰਗਮੰਚ ਹਸਤੀ ਕੇ. ਵੀ. ਸੁਬੱਨਾ ਅਤੇ ਉਸਦੀ ਸੰਸਥਾ ਨੀਨਾਸਮ ਉੱਤੇ ਹੋਵੇਗਾ। ਕੇ. ਵੀ. ਸੁਬੱਨਾ ਨੂੰ ਪਿੱਛਲੇ ਵਰ੍ਹੇ ਦਾ ਮੈਗਸਸੇ ਐਵਾਰਡ 31 ਅਗਸਤ 1991 ਨੂੰ ਮਨੀਲਾ ਵਿਖੇ ਦਿੱਤਾ ਗਿਆ। ਅੰਕ ਦੀ ਰੂਪ ਰੇਖਾ :

ਸੁਬੱਨਾ : ਇਕ ਸਭਿਆਚਾਰਕ ਨਾਇਕ - ਯੂ. ਆਰ. ਆਨੰਦਮੂਰਤੀ

ਨੀਨਾਸਮ : ਇਕ ਸਭਿਆਚਾਰਕ ਬਦਲ — ਡਾ. ਰੁਸਤਮ ਭਰੂਚਾ

ਸੁਬੱਨਾ ਨਾਲ ਵਿਸਤਰਿਤ ਸੰਵਾਦ ਪੀ.ਵੀ ਸੁਬਰਈਆ

ਸੁਬੱਨਾ : ਜੀਵਨ ਤੇ ਪ੍ਰਾਪਤੀਆਂ — ਜਸ਼ਵੰਤ ਜਾਦਵ

ਨੀਨਾਸਮ : ਇਕ ਸਮਾਨਾਂਤਰ ਸਭਿਅੱਤਾ ਵੱਲ ਸਫ਼ਰ —ਟੀ. ਪੀ. ਅਸ਼ੋਕ

ਨਾਟਕ ਸ਼ਕੁੰਤਲਾ ਦੀ ਪੇਸ਼ਕਾਰੀ—ਕੇ. ਵੀ. ਸੁਬੱਨਾ

ਆਧੁਨਿਕ ਕੰਨੜ ਨਾਟਕ ਅਤੇ ਰੰਗਮੰਚ —ਕੇ. ਵੀ. ਸੁਬੱਨਾ

ਮਨੀਲਾ ਵਿਖੇ ਸੁਬੱਨਾ ਦਾ ਭਾਸ਼ਨ—ਕੇ, ਵੀ. ਸੁਬੱਨਾ

ਮਹਿਮਾਨ ਸੰਪਾਦਕ : ਕੇ. ਐਸ. ਪੂਰਨਿਮਾ

ਬੰਗੜ ਪ੍ਰਿੰਟਿੰਗ ਪ੍ਰੈਸ, ਐਸ. ਸੀ. ਓ. 58, ਫੇਜ਼-2, ਮੋਹਾਲੀ ਫੋਨ : 571379